ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੬ ਅੱਸੂ-ਕੱਤਕ ਸੰਮਤ ਨਾਨਕਸ਼ਾਹੀ ੫੫੪ ਅਕਤੂਬਰ 2022 ਅੰਕ : ੭
Vol. : 66 October 2022 Issue : 7

ਵਿਸ਼ੇਸ਼ ਅੰਕ

## ਸਾਕਾ ਸ੍ਰੀ ਪੰਜਾ ਸਾਹਿਬ



ਮੱਲ ਲਈ! ਮੱਲ ਲਈ! ਮੱਲ ਲਈ!
ਖ਼ਾਲਸੇ ਨੇ ਰੱਤ ਡੋਲ ਕੇ ਗੱਡੀ ਠੱਲ੍ਹ ਲਈ।

# ਅਕਾਲੀਆਂ ਦਾ ਜਯ ਗੀਤ

ਟਿੱਲ ਲਾ ਲਉ ਜੋ ਤੁਸੀਂ ਲਾਵਣਾਏ... ਨਹੀਂ ਪੁੱਟਣਾ ਕਦਮ ਪਿਛਾਂਹ ਇਕ ਵੀ,
ਇਹ ਰਣ ਜੂਝਣ ਦੀ ਗੁੜ੍ਹਤੀ ਸਰੀਰਾਂ ਦੀ ਨਹੀਂ, ਰੂਹ ਦੀ ਏ।

ਤੁਹਾਡੇ ਬੇਜਾਨ ਹਥਿਆਰ ਕਿਵੇਂ ਹਟਕਾਉਣਗੇ,
ਤਖ਼ਤ ਅਕਾਲ ਤੇ ਸੋਧੇ ਜ਼ਾਬਤੇ ਦੇ ਅਰਦਾਸੇ ਤੋਂ।

ਸਾਡੀਆਂ ਦੇਹਾਂ? ... ਅਡੋਲ ਆਤਮਾ ਨੂੰ ਵਲੇਟੀ ਕੇਵਲ ਮਾਟੀ ਦਾ ਓਹਲਾ,
ਕੀ ਜਾਣੇ ਇਹ ਸੁੰਨ ਮਿੱਟੀ, ਜ਼ਖਮਾਂ, ਪੀੜਾਂ, ਦੁਖਾਂ, ਤਕਲੀਫਾਂ ਦੀ ਤਾਬ।

ਅਬਿਨਾਸ਼ੀ ਹੋ ਚੁਕੀ ਇਹ ਪ੍ਰੇਮ ਪ੍ਰੋਤੀ ਰੂਹ,
ਹੋ ਸੁਰਗ ਨਰਕ ਤੋਂ ਮੰਜ਼ਿਲਾਂ ਦੂ.........ਰ, ਛੰਡ ਚੁਕੀ ਹੈ ਭੈ ਦੇ ਕਾਲੇ ਬੱਦਲ।

ਇੱਥੇ ਇਕ ਨਹੀਂ ਹਰ ਯੋਧਾ ਹੈ ਬੰਦ ਬੰਦ ਲੈ ਬੇਤਾਬ,
ਤੁਹਾਡੀ ਬੇਵਸ ਹੰਕਾਰੀ ਹਵਸ ਤੋਂ ਲਤਾੜੇ ਜਾਣ ਲਈ,
ਇਹ ਦਰਗਾਹੀ ਰੂਹਾਂ ਅਲਾਪ ਰਹੀਆਂ ਹਨ ਜਿੱਤ ਦੇ ਗੀਤ।

ਸ਼ਿੰਗਾਰੀ ਜਾਓ ਸਾਡੇ ਰਤ ਪਿਤ ਨਾਲ ਆਪਣੇ ਦੋਜ਼ਖ ਦੇ ਹਨੇਰੇ ਪੈਂਡੇ,
ਖਿੜਖਿੜਾ ਕੇ ਖੁੰਡੀ ਕਰੀਂ ਜਾਂਦੇ ਹਾਂ ਤੁਹਾਡੀਆਂ ਤਲਵਾਰਾਂ ਦੀ ਧਾਰ।

ਤੁਸੀਂ ਬੰਨ ਲਓਗੇ ਆਜ਼ਾਦ ਆਤਮਾ ਨੂੰ ਸੰਗਲਾਂ ਨਾਲ?
ਭਰ ਲਉ ਕਾਸੇ ਸਾਡੇ ਪਵਿੱਤਰ ਲਹੂ ਦੀਆਂ ਧਾਰਾਂ ਨਾਲ,
ਸਦੀ ਦੇ ਲਗੇ ਦਾਗਾਂ ਨੂੰ ਧੋਣ ਹਿੱਤ।

ਸਾਡੇ ਜਲੌ ਅਤੇ ਸ਼ਾਹੀ ਜਲਵੇ ਦੇ ਜਲਾਲ ਨੂੰ ਕਿਵੇਂ ਪਾਉਗੇ ਮਾਤ?
ਜੋ ਪਾਵਨ ਮਾਤ ਭੂਮੀ ਖ਼ਾਤਿਰ ਦੁੱਖ ਸਹਿਣ ਲਈ ਹੈ ਚੇਤੰਨ।

ਕਰ ਸਕਦੇ ਹੋ ਕੀ ਤੁਸੀਂ? ਭਰੋਸਾ ਸਾਡਾ ਹੈ ਸਮਰੱਥ,
ਅੱਗ ਸ਼ੂਕਦੇ ਤੁਹਾਡੇ ਹਥਿਆਰਾਂ ਨੂੰ ਭਸਮਾਉਣ ਲਈ

ਮੂਲ: ਹਰਿੰਦਰਨਾਥ ਚਟੋਪਾਧਿਆਏ

ਪੰਜਾਬੀ ਉਲਥਾ - ਐਡਵੋਕੇਟ ਗੁਰਚਰਨਜੀਤ ਸਿੰਘ ਲਾਂਬਾ

ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੫੪ ਅਕਤੂਬਰ 2022

ਜਿਲਦ ੬੬ (Vol. 66) ਅੰਕ ੭ (Issue 7)







## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗੁ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਨੁੱਖ ਮਾਲਕ ਨੂੰ ਭੁੱਲ ਕੇ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆਂ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ, ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ! ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰੇ ਫਿਕਰ ਦੂਰ ਹੋ ਜਾਂਦੇ ਹਨ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■

ਸੰਪਾਦਕੀ...

# ਸ਼ਾਂਤਮਈ ਸਿੱਖ ਸੰਘਰਸ਼ ਦਾ ਪ੍ਰਤੀਕ ਸਾਕਾ ਪੰਜਾ ਸਾਹਿਬ

*ਸਿੱਖ ਧਰਮ ਦਾ ਪ੍ਰਕਾਸ਼ ਹੀ ਜ਼ੁਲਮ ਤੇ ਅਨਿਆਂ ਦੇ ਹਨ੍ਹੇਰੇ ਨੂੰ ਦੂਰ ਕਰਨ ਵਾਸਤੇ ਯੁੱਗ-ਪੁਰਖ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚੇਚੇ ਜਤਨਾਂ ਅਤੇ ਵਿਲੱਖਣ ਤੇਜੱਸਵੀ ਵਿਅਕਤਿਤਵ ਦਾ ਸਦਕਾ ਹੋਇਆ ਸੀ। ਗੁਰੂ ਜੀ ਤੋਂ ਹੱਕ, ਸੱਚ ਅਤੇ ਨਿਆਂ ਨੂੰ ਸਥਾਪਿਤ ਕਰਨ ਦਾ ਮੂਲ ਗੁਣ ਲੈ ਕੇ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੇ ਉਹਨੂੰ ਅਪਣੇ ਜੀਵਨ ਤੇ ਚਰਿੱਤਰ ਦਾ ਇਕ ਅਨਿੱਖੜਵਾਂ ਹਿੱਸਾ ਬਣਾ ਲਿਆ। ਇਹਦੇ ਅੰਤਰਗਤ ਗੁਰੂ ਦੇ ਸਿੱਖਾਂ ਨੇ ਮੱਧ-ਕਾਲ ਤੋਂ ਲੈ ਕੇ ਅੱਜ ਤਕ ਅਣਗਿਣਤ ਕੁਰਬਾਨੀਆਂ ਕੀਤੀਆਂ, ਜੋ ਦੇਸ਼, ਕੌਮ, ਮਨੁੱਖਤਾ ਅਥਵਾ ਸਰਬੱਤ ਦੇ ਭਲੇ ਵਾਸਤੇ ਸਨ। ਸਿੱਖ ਇਤਿਹਾਸ ਸਾਕਿਆਂ, ਘੱਲੂਘਾਰਿਆਂ, ਯੁੱਧਾਂ, ਸੰਘਰਸ਼ਾਂ ਅਤੇ ਅਣਗਿਣਤ ਜੱਦੋਜਹਿਦਾਂ ਨਾਲ ਭਰਿਆ ਪਿਆ ਹੈ। ਦੇਸ਼, ਕੌਮ ਅਤੇ ਮਨੁੱਖਤਾ ਦੇ ਭਲੇ ਵਾਸਤੇ ਕੁਰਬਾਨੀਆਂ ਕਰਨ 'ਚ ਸਿੱਖ ਸਾਰੀ ਦੁਨੀਆਂ 'ਚ ਪ੍ਰਸਿੱਧ ਹਨ ਅਤੇ ਆਪਣੀ ਮਿਸਾਲ ਆਪ ਹੀ ਹਨ। ਇਨ੍ਹਾਂ 'ਚ ਸਾਕਾ ਪੰਜਾ ਸਾਹਿਬ ਇਕ ਹੈ ਜਿਹੜਾ ਕਿ ਸਿੱਖ ਸੂਰਬੀਰਤਾ, ਬਹਾਦਰੀ, ਦ੍ਰਿੜ੍ਹਤਾ, ਹੌਸਲੇ, ਹੱਕ, ਸੱਚ, ਨਿਆਂ ਦੇ ਸਵਾਲ 'ਤੇ ਸਿੱਖਾਂ ਵੱਲੋਂ ਮਰ-ਮਿਟਣ ਦੀ ਭਾਵਨਾ ਦੀ ਇਕ ਅਦੁੱਤੀ ਉਦਾਹਰਣ ਹੈ। ਇਸ ਦਾ ਬਿਰਤਾਂਤ ਪਾਠਕਾਂ-ਸ੍ਰੋਤਿਆਂ ਦੇ ਲੂ-ਕੰਡੇ ਖੜ੍ਹੇ ਕਰ ਦੇਣ ਵਾਲਾ ਹੈ ਜਿਹਨੂੰ ਪੜ੍ਹਨਸੁਣਨ ਲਈ ਵੀ ਵੱਡੇ ਜਿਗਰੇ ਦੀ ਜ਼ਰੂਰਤ ਹੋਵੇਗੀ।*

*ਗੁਰੂ-ਚਰਨਾਂ ਦੀ ਛੋਹ ਨਾਲ ਧੰਨ ਹੋਏ ਪੰਜਾ ਸਾਹਿਬ ਦੇ ਅਸਥਾਨ ਨੂੰ ਚਿਰਾਂ ਤੋਂ ਹੀ ਵਿਸ਼ਵ-ਪ੍ਰਸਿੱਧੀ ਹਾਸਲ ਹੈ। ਸਿੱਖਾਂ ਲਈ ਖਾਸ ਤੌਰ 'ਤੇ ਉਹ ਹਰ ਇਕ ਅਸਥਾਨ ਹੀ ਪਵਿੱਤਰ ਹੈ ਜਿਥੇ ਦਸਾਂ ਗੁਰੂ ਸਾਹਿਬਾਨ 'ਚੋਂ ਕਿਸੇ ਗੁਰੂ ਸਾਹਿਬ ਦੇ ਚਰਨ ਪਏ ਹੋਣ। ਕੁਝ ਅਜਿਹੇ ਖਾਸ ਅਸਥਾਨ ਹਨ ਜਿਥੇ ਗੁਰੂ ਸਾਹਿਬਾਨ ਨੇ ਆਪਣੀਆਂ ਵਿਸਮਾਦੀ ਖੇਡਾਂ ਵਰਤਾਈਆਂ।*

*ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਤੋਂ ਪਹਿਲਾਂ ਪੱਛਮੀ ਪੰਜਾਬ ਦਾ ਇਹ ਅਸਥਾਨ ਨੀਮ ਪਹਾੜੀ ਤੇ ਖੁਸ਼ਕ ਇਲਾਕਾ ਸੀ ਜਿਥੇ ਰੇਤਾ ਅਤੇ ਝਾੜੀਆਂ ਆਦਿ ਸਨ। ਇਥੇ ਇਕ ਪਹਾੜੀ 'ਤੇ ਵਲੀ ਕੰਧਾਰੀ ਨਾਂ ਦਾ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ ਜਿਹੜਾ ਕਿ ਆਪਣੇ ਰੂਹਾਨੀ ਗਿਆਨ ਅਤੇ ਤਪ ਦਾ ਬੜਾ ਹੰਕਾਰ ਕਰਿਆ ਕਰਦਾ ਸੀ। ਅਸਲ 'ਚ ਗੁਰੂ ਜੀ ਉਹਨੂੰ ਹੀ ਸੱਚਾ ਰੂਹਾਨੀ ਰਾਹ ਵਿਖਾਉਣ ਵਾਸਤੇ ਇਥੇ ਪਧਾਰੇ ਸਨ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਵਲੀ ਕੋਲ ਜਲ ਮੰਗਣ ਘੱਲਿਆ, ਉਹਨੇ ਹੰਕਾਰ ਵੱਸ ਹੋਏ ਨੇ ਭਾਈ ਜੀ ਨੂੰ ਹਰ ਵਾਰ ਜਲ ਦੇਣ ਤੋਂ ਨਾਂਹ ਕੀਤੀ, ਗੁਰੂ ਜੀ ਨੇ ਉਥੇ ਜਲ ਦਾ ਚਸ਼ਮਾ ਪ੍ਰਗਟ ਕੀਤਾ, ਵਲੀ ਨੇ ਪਹਾੜੀ ਦੇ*

*ਥੱਲੇ ਬਿਰਾਜਮਾਨ ਗੁਰੂ ਜੀ ਅਤੇ ਭਾਈ ਮਰਦਾਨਾ ਜੀ 'ਤੇ ਪਹਾੜੀ ਤੋਂ ਇਕ ਵੱਡਾ ਪੱਥਰ ਡੇਗ ਕੇ ਉਨ੍ਹਾਂ ਨੂੰ ਖ਼ਤਮ ਕਰਨ ਦਾ ਕੋਝਾ ਜਤਨ ਕੀਤਾ ਅਤੇ ਕਿਵੇਂ ਆਤਮਿਕ ਸ਼ਕਤੀ ਨਾਲ ਪੂਰੀ ਤਰ੍ਹਾਂ ਅਡੋਲ ਤੇ ਸ਼ਾਂਤਚਿਤ ਗੁਰੂ ਜੀ ਨੇ ਉਹਨੂੰ ਆਪਣੇ ਹੱਥ ਨਾਲ ਥੰਮ ਲਿਆ ਅਤੇ ਫਿਰ ਵਲੀ ਕੰਧਾਰੀ ਨੂੰ ਨਿਰਮਲ ਸਿੱਖਿਆ ਬਖਸ਼ ਕੇ ਉਹਦੀ ਕਾਇਆ ਕਲਪ ਕੀਤੀ— ਸਿੱਖ ਸੰਗਤ ਇਸ ਪ੍ਰਸੰਗ ਤੋਂ ਬਹੁਤ ਚੰਗੀ ਤਰ੍ਹਾਂ ਜਾਣੂ ਹੈ। ਇਸ ਅਸਥਾਨ ਦੀ ਮਹਿਮਾ ਹਰ ਯੁੱਗ 'ਚ ਕਾਇਮ ਰਹੀ ਹੈ ਅਤੇ ਆਉਣ ਵਾਲੇ ਹਰ ਯੁੱਗ 'ਚ ਕਾਇਮ ਰਹੇਗੀ।*

*ਦੇਸ਼ ਦੀ ਅਜ਼ਾਦੀ ਵਾਸਤੇ ਜੱਦੋਜਹਿਦ ਜ਼ੋਰਾਂ 'ਤੇ ਸੀ। ਇਸ ਜੱਦੋਜਹਿਦ 'ਚ ਗੁਰੂ ਦੇ ਨਾਮ-ਲੇਵਾ ਸਿੱਖ ਵਧ-ਚੜ੍ਹ ਕੇ ਆਪਣਾ ਹਿੱਸਾ ਪਾ ਰਹੇ ਸਨ। ਇਸੇ ਜੱਦੋਜਹਿਦ ਦੇ ਅੰਤਰਗਤ ਸਮੇਂ ਦੀ ਬਦੇਸ਼ੀ ਮੂਲ ਦੀ ਅੰਗਰੇਜ਼ੀ ਸਰਕਾਰ, ਗੁਰੂ ਕੇ*

*ਬਾਗ ਦੇ ਮੋਰਚੇ 'ਚ ਹਿੱਸਾ ਲੈਣ ਵਾਲੇ ਕੈਦੀ ਬਣਾਏ ਗਏ ਸਿੱਖਾਂ ਨੂੰ ਦੂਰ ਸਥਿਤ ਅਟਕ ਜੇਲ੍ਹ ਨੂੰ ਘੱਲ ਰਹੀ ਸੀ। ੩੦ ਅਕਤੂਬਰ, ੧੯੨੨ ਵਾਲੇ ਦਿਨ ਸਵੇਰੇ ਪੰਜਾ ਸਾਹਿਬ ਦੇ ਰੇਲਵੇ ਸਟੇਸ਼ਨ ਤੋਂ ਲੰਘਣੀ ਸੀ।*

*ਪੰਜਾ ਸਾਹਿਬ ਨਗਰ 'ਚ ਵੱਸਣ ਵਾਲੇ ਸਿੱਖਾਂ ਨੂੰ ਜਿਉਂ ਹੀ ਇਹਦੇ ਬਾਰੇ 'ਚ ਪਤਾ ਲੱਗਾ ਅਤੇ ਉਨ੍ਹਾਂ ਨੂੰ ਇਹ ਖ਼ਬਰ ਵੀ ਮਿਲੀ ਕਿ ਗੱਡੀ ਰਾਹੀਂ ਘੱਲੇ ਜਾ ਰਹੇ ਸਿੱਖ ਚਿਰਾਂ ਤੋਂ ਭੁੱਖੇ ਅਤੇ ਤਿਹਾਏ ਰੱਖੇ ਹੋਏ ਸਨ ਤਾਂ ਉਨ੍ਹਾਂ ਸਿੱਖਾਂ ਨੇ ਉਨ੍ਹਾਂ ਕੈਦੀ ਸਿੱਖਾਂ ਨੂੰ ਪੰਜਾ ਸਾਹਿਬ ਸਟੇਸ਼ਨ 'ਤੇ ਗੱਡੀ ਰੋਕ ਕੇ ਪਰਸ਼ਾਦਾ-ਪਾਣੀ ਛਕਾਉਣ ਦਾ ਇਰਾਦਾ ਧਾਰ ਲਿਆ। ਭਾਵਨਾ ਬੜੀ ਹੀ ਪਵਿੱਤਰ ਤੇ ਨਿਰਮਲ ਸੀ ਕਿ ਜਿਸ ਅਸਥਾਨ 'ਤੇ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਿੱਖ ਭਾਈ ਮਰਦਾਨਾ ਜੀ ਦੀ ਤਿੱਖੀ ਤ੍ਰੇਹ ਸ਼ਾਂਤ ਕੀਤੀ ਸੀ ਉਸ ਅਸਥਾਨ ਤੋਂ ਅਜ਼ਾਦੀ ਦੇ ਦੀਵਾਨੇ ਸਿੱਖ ਭੁੱਖੇ-ਪਿਆਸੇ ਨਹੀਂ ਜਾਣੇ ਚਾਹੀਦੇ।*

*ਇਸ ਸਬੰਧ 'ਚ ਉਨ੍ਹਾਂ ਨੇ ਰੇਲਵੇ ਵਿਭਾਗ ਦੇ ਅਧਿਕਾਰੀਆਂ ਨਾਲ ਸੰਬੰਧ ਸੰਪਰਕ ਕਰਨ ਦਾ ਜਤਨ ਕੀਤਾ। ਜਦੋਂ ਸਰਕਾਰੀ ਅਧਿਕਾਰੀਆਂ ਵੱਲੋਂ ਉਨ੍ਹਾਂ ਨੂੰ ਸਹੀ ਹੁੰਗਾਰਾ ਨਾ ਮਿਲਿਆ ਤਾਂ ਉਨ੍ਹਾਂ ਨੇ ਇਸ ਉਦੇਸ਼ ਵਾਸਤੇ ਆਪਣੀਆਂ ਜਾਨਾਂ ਕੁਰਬਾਨ ਕਰ ਦੇਣ ਦਾ ਇਰਾਦਾ ਧਾਰ ਲਿਆ।*

*ਗੱਡੀ ਰੁਕਵਾਉਣ ਵਾਸਤੇ ਗੁਰੂ ਦੇ ਸੱਚੇ ਸਿੱਖ ਆਪਣੇ ਪਰਵਾਰਾਂ ਸਮੇਤ ਭਾਵ ਇਸਤਰੀਆਂ ਅਤੇ ਬੱਚਿਆਂ ਸੰਗ ਰੇਲ ਪਟੜੀ 'ਤੇ ਲੇਟ ਗਏ। ਗੱਡੀ ਦੇ ਚਾਲਕ ਨੇ ਕੁਝ ਦੂਰੀ ਤੋਂ ਰੇਲ-ਪਟੜੀ 'ਤੇ ਲੇਟੀ ਹੋਈ ਸੰਗਤ ਨੂੰ ਤੱਕ ਲਿਆ ਪਰ ਉਹਨੇ ਗੱਡੀ ਨਾ ਰੋਕੀ। ਗੱਡੀ ਸੰਗਤ ਨਾਲ ਟਕਰਾਅ ਕੇ ਰੁਕ ਗਈ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਗੰਭੀਰ ਜ਼ਖ਼ਮੀ ਹੋ ਗਏ ਅਤੇ ਕੁਝ ਸਮੇਂ ਬਾਅਦ ਸ਼ਹੀਦੀ ਪਾ ਗਏ। ਕੁਝ ਸਿੱਖ ਜ਼ਖ਼ਮੀ ਹੋ ਗਏ।*

*ਕੈਸਾ ਹੋਵੇਗਾ ਉਹ ਦ੍ਰਿਸ਼ ਜਦੋਂ ਇਕ ਬੰਨੇ ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ ਆਖਰੀ ਸਾਹਵਾਂ 'ਤੇ ਸਨ, ਜ਼ਖਮੀ ਸਿੱਖਾਂ ਦੀ ਸਾਂਭ-ਸੰਭਾਲ ਕੀਤੀ ਜਾ ਰਹੀ ਸੀ ਤੇ ਦੂਜੇ ਬੰਨੇ ਭੁੱਖੇ-ਤਿਹਾਏ ਕੈਦੀ ਸਿੱਖਾਂ ਨੂੰ ਲੰਗਰ ਛਕਾਉਣ ਵਾਸਤੇ ਗੁਰੂ ਦੇ ਨਾਮ-ਲੇਵਾ ਸਿੱਖ ਲੱਗੇ ਹੋਏ ਸਨ। ਆਖਰੀ ਸਾਹਵਾਂ 'ਤੇ ਚੱਲ ਰਹੇ ਦੋਵੇਂ ਸਿੱਖ— ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ ਸਤਿਗੁਰਾਂ ਦਾ ਸ਼ੁਕਰ ਗੁਜਾਰ ਰਹੇ ਸਨ ਕਿ ਉਨ੍ਹਾਂ ਦਾ ਮਨੋਰਥ ਪੂਰਾ ਹੋਇਐ, ਉਨ੍ਹਾਂ ਦੇ ਇਰਾਦੇ ਨੂੰ ਗੁਰੂ ਨੇ ਆਪਣੀ ਖੇਡ ਵਰਤਾ ਕੇ ਪੂਰਾ ਕੀਤਾ ਸੀ। ਜ਼ਖ਼ਮੀ ਹੋਏ ਸਿੱਖਾਂ ਨੂੰ ਵੀ ਇਹ ਕਹਿੰਦਿਆਂ ਸੁਣਿਆ ਗਿਆ ਕਿ, "ਜਾਓ! ਸੰਗਤ ਨੂੰ ਪਰਸ਼ਾਦਾ-ਪਾਣੀ ਛਕਾਓ, ਸਾਡੀ ਚਿੰਤਾ ਨਾ ਕਰੋ।" ਅਜਿਹਾ ਸਾਕਾ ਸੰਸਾਰ-ਇਤਿਹਾਸ 'ਚ ਆਪਣੀ ਉਦਾਹਰਣ ਆਪ ਹੀ ਹੈ।*

*ਇਹ ਇਤਿਹਾਸਿਕ ਘਟਨਾ ੩੦ ਅਕਤੂਬਰ, ੧੯੨੨ ਨੂੰ ਵਾਪਰੀ ਜਿਸ ਨੂੰ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੦੦ ਸਾਲ ਹੋਣ 'ਤੇ ਸ਼ਤਾਬਦੀ ਵਜੋਂ ਮਨਾ ਰਹੀ ਹੈ। ਇਸ ਸੰਬੰਧ ਵਿਚ 'ਗੁਰਮਤਿ ਪ੍ਰਕਾਸ਼' ਦਾ ਹਥਲਾ ਅੰਕ ਇਸ ਸਾਕੇ ਨੂੰ ਸਮਰਪਿਤ ਵਿਸ਼ੇਸ਼ ਅੰਕ ਵਜੋਂ ਪਾਠਕਾਂ ਦੇ ਸਨਮੁਖ ਕੀਤਾ ਗਿਆ ਹੈ। ਸਿੱਖ ਹੌਂਸਲੇ, ਧੀਰਜ ਤੇ ਦ੍ਰਿੜ੍ਹਤਾ ਦੇ ਪ੍ਰਤੀਕ ਇਸ ਇਤਿਹਾਸਿਕ ਸਾਕੇ ਦੀ ਯਾਦ 'ਚ ਅਸਾਂ ਜਿੱਥੇ ਉਨ੍ਹਾਂ ਸਿੱਖ ਸ਼ਹੀਦਾਂ ਅਤੇ ਮਹਾਨ ਕੁਰਬਾਨੀਆਂ ਕਰਨ ਵਾਲੇ ਹੋਰ ਸਿੱਖਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨੇ ਹਨ, ਉਥੇ ਸਾਨੂੰ ਮੌਜੂਦਾ ਸਮੇਂ 'ਚ ਮੌਜੂਦ ਭਾਂਤ-ਭਾਂਤ ਦੇ ਅਤਿਆਚਾਰ ਤੇ ਅਨਿਆਂ ਦੇ ਖ਼ਿਲਾਫ ਸ਼ਾਂਤਮਈ ਸੰਘਰਸ਼ ਵੀ ਜਾਰੀ ਰੱਖਣਾ ਹੋਵੇਗਾ!* ■

# ਮੋਰਚਾ ਗੁਰੂ ਕਾ ਬਾਗ਼ ਅਤੇ ਸ਼ਹੀਦੀ ਸਾਕਾ ਪੰਜਾ ਸਾਹਿਬ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦੁਨੀਆ ਵਿਚ ਸ਼ਾਇਦ ਹੀ ਕੋਈ ਧਰਮ ਜਾਂ ਕੌਮ ਹੋਵੇ ਜਿਸ ਵਿਚ ਕਿਸੇ ਪੈਰੋਕਾਰ-ਅਨੁਆਈ ਨੇ ਆਪਣੇ ਰਹਿਬਰ ਅਤੇ ਧਰਮ ਸਥਾਨ ਦੀ ਮਰਯਾਦਾ ਅਤੇ ਸਤਿਕਾਰ ਕਾਇਮ ਰੱਖਣ ਲਈ ਸ਼ਹੀਦੀ ਦਿੱਤੀ ਹੋਵੇ। ਇਹ ਸੁਭਾਗ ਤਾਂ ਕੇਵਲ ਤੇ ਕੇਵਲ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਜਿੱਥੇ "ਗੁਰੂ ਸਿੱਖ ਅਤੇ ਸਿੱਖ ਗੁਰੂ" ਹੈ। ਦੋਹਾਂ ਵਿਚ ਕੋਈ ਭੇਦ ਹੀ ਨਹੀਂ ਹੈ ਅਤੇ ਕੇਵਲ ਤੇ ਕੇਵਲ ਸਿੱਖ ਕੌਮ ਨੂੰ ਹੀ ਇਹ ਸੁਭਾਗ ਪ੍ਰਾਪਤ ਹੋਇਆ ਇੱਥੇ ਸਿੱਖ ਆਪਣੇ ਸਤਿਗੁਰੂ ਤੋਂ ਪਹਿਲਾਂ ਸ਼ਹੀਦੀ ਪਾਉਂਦਾ ਹੈ। ਭਾਈ ਸਤੀ ਦਾਸ, ਭਾਈ ਮਤੀ ਦਾਸ ਅਤੇ ਭਾਈ ਦਿਆਲਾ ਜੀ ਦੀ ਮਿਸਾਲ ਸੰਸਾਰ ਸਾਹਮਣੇ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਤਿੰਨਾਂ ਨੇ ਬਿਲਕੁਲ ਸ਼ਾਂਤ ਚਿਤ ਅਤੇ ਅਡੋਲ ਰਹਿੰਦਿਆਂ ਹੋਇਆਂ ਨੇ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਤੋਂ ਪਹਿਲਾਂ ਸ਼ਹੀਦੀ ਪਾਈ। ਸੱਚਾ ਸਿੱਖ ਕਦੀ ਵੀ ਕਿਸੇ ਵੀ ਹਾਲਤ ਵਿਚ ਆਪਣੇ ਸਤਿਗੁਰੂ ਜਾਂ ਗੁਰੂ-ਘਰ (ਗੁਰਦੁਆਰਾ ਸਾਹਿਬ) ਦਾ ਅਪਮਾਨ ਨਹੀਂ ਝੱਲ ਸਕਦਾ। ਸਗੋਂ ਉਨ੍ਹਾਂ ਦੀ ਸੁਰੱਖਿਆ ਅਤੇ ਰਾਖੀ ਲਈ ਆਪਣਾ ਤਨ, ਮਨ ਅਤੇ ਧਨ ਸਭ ਭੇਟ ਕਰਨ ਲਈ ਤੱਤਪਰ ਰਹਿੰਦਾ ਹੈ। ਇਸ ਤਰ੍ਹਾਂ ਦੇ ਅਲੌਕਿਕ ਕੌਤਕ ਸਾਰੇ ਸਿੱਖ ਇਤਿਹਾਸ ਵਿਚ ਮਿਲਦੇ ਹਨ। ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਵੀ ਅਨੇਕਾਂ ਸਿੰਘਾਂ ਨੇ ਕੁਰਬਾਨੀਆਂ ਕੀਤੀਆਂ, ਸ਼ਹੀਦੀਆਂ ਪਾਈਆਂ ਅਤੇ ਅੰਗਰੇਜ਼ਾਂ ਦੀ ਪੁਲਿਸ ਅਤੇ ਦੁਸ਼ਟ ਬੇਈਮਾਨ ਵਿਭਚਾਰੀ ਮਹੰਤ ਸੁੰਦਰ ਦਾਸ ਦੇ ਗੁੰਡਿਆਂ ਦਾ ਅਸਹਿ ਅਤੇ ਅਕਹਿ ਤਸ਼ੱਦਦ ਅਡੋਲ, ਅਹਿੱਲ ਅਤੇ ਸ਼ਾਂਤਮਈ ਰਹਿੰਦਿਆਂ ਹੋਇਆ ਵੀ ਝੱਲਿਆ। ਦੁਨੀਆ ਨੂੰ ਹੈਰਾਨ ਕਰ ਦਿੱਤਾ। ਇਸ ਤੋਂ ਹੋਰ ਵਧੇਰੇ ਮਹੱਤਵਪੂਰਨ ਕੁਰਬਾਨੀ ਦਾ ਕਾਰਜ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਗੱਡੀ ਹੇਠ ਸੀਸ ਦੇ ਕੇ ਅੰਗਰੇਜ਼ ਦੀ ਰੇਲ ਗੱਡੀ ਨੂੰ ਰੁਕਣ ਲਈ ਮਜਬੂਰ ਕਰ ਕੇ ਅੰਗਰੇਜ਼ ਦੀ ਪੁਲਿਸ ਦੇ ਅਣਮਨੁੱਖੀ ਤਸ਼ੱਦਦ ਦਾ ਸ਼ਿਕਾਰ ਹੋਏ ਭੁੱਖੇ-ਭਾਣੇ ਸਿੰਘਾਂ ਨੂੰ ਲੰਗਰ ਪਰਸ਼ਾਦਾ ਛਕਣ ਦਾ ਮੌਕਾ ਪ੍ਰਦਾਨ ਕਰ ਦਿੱਤਾ। ਸਿੱਖ ਨੂੰ ਤਾਂ ਸਿੱਖੀ ਸੀਸ ਭੇਟ ਕਰਨ ਉਪਰੰਤ ਹੀ ਪ੍ਰਾਪਤ ਹੋਈ ਹੈ ਅਤੇ ਉਨ੍ਹਾਂ ਨੂੰ ਇਕ ਨਵਾਂ ਜੀਵਨ ਪ੍ਰਾਪਤ ਹੋਇਆ ਹੈ। ਸਿੱਖ ਪਿਆਰ-ਪ੍ਰੇਮ ਨਾਲ ਤਾਂ ਬਿਲਕੁਲ ਨਿਮਰ ਅਤੇ ਨਿਮਾਣਾ ਹੋ ਕੇ ਵਿਚਰਦਾ ਹੈ, ਪਰ ਕਿਸੇ ਵੀ ਵੱਡੇ ਤੋਂ ਵੱਡੇ ਹੈਂਕੜਬਾਜ਼, ਹੰਕਾਰੀ ਅਤੇ ਹਕੂਮਤੀ ਨਸ਼ੇ ਵਿਚ ਗੜੁੱਚ ਜਾਬਰ ਅਤੇ ਜ਼ਾਲਮ ਅੱਗੇ ਨਹੀਂ ਝੁਕਦਾ ਸਗੋਂ ਹਿੱਕ ਡਾਹ ਕੇ ਦੁਸ਼ਮਣ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੰਗਾਰ ਕੇ ਮੁਕਾਬਲਾ ਕਰਦਾ ਹੈ।

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮੦੫੧੦੦*

ਖਾਲਸਾ ਪੰਥ ਦਾ ਸਾਰਾ ਇਤਿਹਾਸ ਹੀ ਐਸਾ ਵਿਲੱਖਣ, ਨਿਵੇਕਲਾ ਅਤੇ ਸ਼ਾਨਾਂਮੱਤਾ ਹੈ। ਲਾਸਾਨੀ ਹੈ।

ਸਿੱਖ ਇਤਿਹਾਸ ਦਾ ਹਰ ਪੰਨਾ ਗੁਰੂ ਸਾਹਿਬਾਨ, ਸ਼ਹੀਦ ਸਿੰਘਾਂ, ਸਿੰਘਣੀਆਂ, ਸਿਦਕੀਆਂ, ਮਰਜੀਵੜਿਆਂ, ਧਰਮ ਰੱਖਿਅਕਾਂ, ਦੇਸ਼ ਭਗਤਾਂ, ਕੌਮੀ ਅਤੇ ਕੌਮਾਂਤਰੀ ਇਨਕਲਾਬੀ ਲਹਿਰਾਂ ਦੇ ਸਿਰਜਣਹਾਰਿਆਂ, ਮਹਾਨ ਪਰਉਪਕਾਰੀਆਂ, ਸ਼ਹੀਦ ਭੁਝੰਗੀਆਂ ਅਤੇ ਧਰਮੀਆਂ ਦੇ ਪਵਿੱਤਰ ਖ਼ੂਨ ਨਾਲ ਲਿਖਿਆ ਹੋਇਆ ਹੈ। ਇਨ੍ਹਾਂ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਆਪਣੇ ਧਰਮ, ਅਨਧਰਮ, ਦੇਸ ਅਤੇ ਖਾਸ ਕਰਕੇ ਮਨੁੱਖੀ ਅਧਿਕਾਰਾਂ ਦੀ ਰਾਖੀ ਅਤੇ ਮਨੁੱਖੀ ਬਰਾਬਰੀ ਲਈ ਅਲੌਕਿਕ, ਅਸਚਰਜ, ਹੈਰਾਨੀਕੁੰਨ ਅਤੇ ਬੇਜੋੜ ਕੁਰਬਾਨੀਆਂ ਕਰ ਕੇ ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ। ਗੁਰੂ ਸਾਹਿਬਾਨ ਨੇ *"ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥"* ਤਥਾ *"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥"* ਅਤੇ *"ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"* ਆਦਿ ਦਾ ਇਕ ਮਹਾਨ, ਵਿਲੱਖਣ ਅਤੇ ਨਿਵੇਕਲਾ ਫ਼ਲਸਫ਼ਾ ਬਖਸ਼ ਕੇ ਅਤੇ ਆਪ ਅਮਲੀ ਰੂਪ ਵਿਚ ਉਸ ਮਾਰਗ ਦੇ ਪਾਂਧੀ ਬਣ ਕੇ ਭਾਰਤੀ ਜਨ ਸਮੂਹ ਦੀ ਸ੍ਵੈਮਾਣ ਗੁਆ ਚੁੱਕੀ ਦਿਸ਼ਾਹੀਣ ਅਤੇ ਥਿੜਕੀ ਹੋਈ ਹਿੰਦਵਾਇਣ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢ ਕੇ, ਕੁਰਬਾਨੀ ਤਿਆਗੀ ਪਰਉਪਕਾਰੀ, ਗੌਰਵ ਅਤੇ ਗੈਰਤ ਵਾਲਾ *"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥"* ਦੀ ਸ਼ੁੱਧ ਭਾਵਨਾ ਨਾਲ ਅਕਾਲ ਪੁਰਖ ਦੇ ਭਾਣੇ ਵਿਚ ਵਿਚਰਦਿਆਂ ਧਰਮੀ ਜੀਵਣ ਜਿਊਣ ਦਾ ਇਨਕਲਾਬੀ ਰਸਤਾ ਵਿਖਾਇਆ। ਇਹ ਗੁਰੂ ਸਿਧਾਂਤ ਸੀ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਤਥਾ

*ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੧੪)*

ਇਸ ਮਹਾਨ ਅਤੇ ਅਦੁੱਤੀ ਫ਼ਲਸਫ਼ੇ ਅਨੁਸਾਰ ਜਿਊਣ ਵਾਲੇ ਮਰਜੀਵੜਿਆਂ ਨੇ ਦੱਰਾ ਖੈਬਰ ਅਤੇ ਹੋਰ ਰਸਤਿਆਂ ਰਾਹੀਂ ੭੧੨ ਈ. ਤੋਂ ਭਾਰਤ ਉੱਤੇ ਸ਼ੁਰੂ ਹੋਏ ਹਮਲਿਆਂ ਨੂੰ ਰੋਕਿਆ ਹੀ ਨਹੀਂ ਸਗੋਂ ਉਨ੍ਹਾਂ ਅਜਿੱਤ ਸਮਝੇ ਜਾਂਦੇ ਪਠਾਣਾਂ ਨੂੰ ਨੱਕੀਂ ਚਣੇ ਚਬਾ ਦਿੱਤੇ। ਹਰ ਰੋਜ਼ ਹਰ ਗੁਰਸਿੱਖ ਅਰਦਾਸ ਸਮੇਂ ਇਨ੍ਹਾਂ ਸਮੂਹ ਮਹਾਨ ਸ਼ਹੀਦਾਂ ਨੂੰ ਯਾਦ ਕਰ ਕੇ ਸਿਰ ਝੁਕਾਉਂਦਾ ਹੈ ਅਤੇ ਆਪਣੇ ਅਦੁੱਤੀ ਸਿੱਖ ਸਿਧਾਂਤ

ਅਤੇ ਸਿੱਖ ਇਤਿਹਾਸ ਨਾਲ ਜੁੜਦਾ ਹੈ ਅਤੇ ਆਤਮਿਕ ਬਲ ਪ੍ਰਾਪਤ ਕਰਦਾ ਹੈ। ਇਸ ਲੇਖ ਵਿਚ 'ਮੋਰਚਾ ਗੁਰੂ ਕੇ ਬਾਗ਼ ਦਾ' ਅਤੇ ਦੁਨੀਆ ਦੇ ਨਿਵੇਕਲੇ ਅਤੇ ਅਜ਼ੀਮ ਸ਼ਹੀਦਾਂ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ, ਜਿਨ੍ਹਾਂ ਨੂੰ "ਗੱਡੀ ਪੰਜਾ ਸਾਹਿਬ" ਦੇ ਸ਼ਹੀਦਾਂ ਵਜੋਂ ਯਾਦ ਕੀਤਾ ਜਾਂਦਾ ਹੈ, ਜਿਨ੍ਹਾਂ ਨੇ ਸਬਰ ਨਾਲ ਜਬਰ ਉੱਤੇ ਮਿਸਾਲੀ ਜਿੱਤ ਪ੍ਰਾਪਤ ਕੀਤੀ, ਬਾਰੇ ਵਿਚਾਰ ਕਰ ਰਹੇ ਹਾਂ। ਦੁਨੀਆ ਦਾ ਇਤਿਹਾਸ ਗਵਾਹ ਹੈ ਕਿ ਜਦੋਂ ਵੀ ਕਿਸੇ ਕੌਮ ਨੂੰ ਗ਼ੁਲਾਮ ਅਤੇ ਕਮਜ਼ੋਰ ਕਰਨਾ ਹੋਵੇ ਤਾਂ ਉਸ ਦੇ ਧਰਮ ਸਿਧਾਂਤ, ਮਰਯਾਦਾ ਪਰੰਪਰਾਵਾਂ, ਰਵਾਇਤਾਂ, ਇਤਿਹਾਸ, ਸੱਭਿਆਚਾਰ, ਭਾਸ਼ਾ ਅਤੇ ਵਿਰਾਸਤ ਬਾਰੇ ਸ਼ੰਕੇ ਖੜ੍ਹੇ ਕਰਕੇ ਭੰਬਲਭੂਸਾ ਪੈਦਾ ਕੀਤਾ ਜਾਂਦਾ ਹੈ ਅਤੇ ਉਸ ਦੇ ਸਰੂਪ ਨੂੰ ਕਰੂਪ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਅਜਿਹੀਆਂ ਨਾਪਾਕ ਸਾਜ਼ਿਸ਼ਾਂ ਅੱਜ ਵੀ ਪੰਥ ਦੋਖੀ ਸ਼ਕਤੀਆਂ ਵੱਲੋਂ ਜਾਰੀ ਹਨ। ਪੰਥ ਨੂੰ ਇਨ੍ਹਾਂ ਸਾਜ਼ਿਸ਼ਾਂ ਤੋਂ ਸੁਚੇਤ ਹੋਣਾ ਪਵੇਗਾ। ਅੰਗਰੇਜ਼ ਨੇ ਸਭ ਤੋਂ ਪਹਿਲਾਂ ੧੬੯੯ ਈ. ਵਿਚ ਬਤੌਰ ਵਪਾਰੀ (EAST INDIA COMPANY) ਈਸਟ ਇੰਡੀਆ ਕੰਪਨੀ ਦੇ ਤਾਮਿਲਨਾਡੂ ਦੀ ਮੌਜੂਦਾ ਰਾਜਧਾਨੀ ਚੇਨਈ ਪਿੰਡ ਨੂੰ ਖਰੀਦ ਕੇ ਖੋਟੇ ਮਨ ਨਾਲ ਆਪਣਾ ਵਪਾਰਕ ਕੇਂਦਰ ਬਣਾ ਲਿਆ। ਹੌਲੀ-ਹੌਲੀ ਸਾਡੇ ਦੇਸ਼ ਦੀ ਸਮਾਜਿਕ ਫੁਟ ਜਾਤਾਂ, ਵਰਣਾਂ, ਊਚ-ਨੀਚ ਆਦਿ ਦੀਆਂ ਕਮੀਆਂ-ਕਮਜ਼ੋਰੀਆਂ ਅਤੇ ਇੱਥੇ ੭੬੫ ਤੋਂ ਵੱਧ ਛੋਟੀਆਂ-ਵੱਡੀਆਂ ਰਿਆਸਤਾਂ ਵੀ ਕਾਇਮ ਸਨ ਅਤੇ ਇਨ੍ਹਾਂ ਰਿਆਸਤਾਂ ਦੇ ਨਰੇਸ਼-ਰਾਜੇ-ਮਹਾਰਾਜੇ *"ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥"* ਅਨੁਸਾਰ ਆਪਣਾ ਰਾਜ ਧਰਮ ਭੁਲਾ ਕੇ ਐਸ਼-ਓ-ਇਸ਼ਰਤ ਸ਼ਰਾਬ, ਸ਼ਬਾਬ, ਕਬਾਬ ਵਿਚ ਗ੍ਰਸੇ ਹੋਣ ਕਰਕੇ ਦੇਸ਼ ਬਿਲਕੁਲ ਧਾਰਮਿਕ, ਰਾਜਨੀਤਕ ਅਤੇ ਸਮਾਜਿਕ ਤੌਰ 'ਤੇ ਕਮਜ਼ੋਰ ਹੋ ਗਿਆ ਸੀ। ਉਧਰ ਇੱਥੋਂ ਦੇ ਕੱਟੜ ਧਾਰਮਿਕ ਪੁਜਾਰੀਵਾਦ ਨੇ ਮੁਸ਼ਕਲ ਦੀ ਗੰਢ ਹੋਰ ਵੀ ਪੀਡੀ ਬਣਾ ਦਿੱਤੀ ਸੀ। ਇਹ ਪੁਜਾਰੀ ਲੋਕ ਹੀ ਰਾਜਿਆਂ-ਮਹਾਰਾਜਿਆਂ ਦੇ ਸਲਾਹਕਾਰ ਹੀ ਨਹੀਂ ਸਨ। ਅਧਿਆਤਮਕਤਾ ਅਤੇ ਰੱਬੀ ਗਿਆਨ ਤੋਂ ਬਿਲਕੁਲ ਕੋਰੇ ਉਹ ਲੋਕ ਹੀ ਉਨ੍ਹਾਂ ਦੇ ਧਰਮ ਗੁਰੂ ਬਣੇ ਬੈਠੇ ਸਨ। ਆਮ ਲੋਕਾਂ ਵਿਚ ਭਰਮ-ਭੁਲੇਖੇ ਅਤੇ ਬੇਲੋੜੇ ਵਹਿਮ-ਭਰਮ ਖੜੇ ਕਰਕੇ ਉਨ੍ਹਾਂ ਦਾ ਸ਼ੋਸ਼ਣ ਕਰ ਰਹੇ ਸਨ। ਅਜਿਹੇ ਸਮਾਜਿਕ, ਰਾਜਨੀਤਕ, ਧਾਰਮਿਕ ਅਤੇ ਆਰਥਿਕ ਕਾਰਨਾਂ ਕਰਕੇ ਦੇਸ਼ ਬਿਲਕੁਲ ਨਿਰਬਲ ਹੋ ਚੁੱਕਾ ਸੀ। ਅੰਗਰੇਜ਼ ਨੇ ਇਨ੍ਹਾਂ ਹਾਲਾਤਾਂ ਦਾ ਪੂਰਾ ਲਾਭ ਉਠਾਇਆ ਅਤੇ ਅੰਗਰੇਜ਼ਾਂ ਨੇ 'ਦੇਸ ਪੰਜਾਬ' ਤੋਂ ਇਲਾਵਾ ਸਾਰੇ ਹਿੰਦੋਸਤਾਨ ਉਤੇ ਪਹਿਲਾਂ ਹੀ ਈਸਟ ਇੰਡੀਆ ਕੰਪਨੀ ਰਾਹੀਂ ਕਬਜ਼ਾ ਕਰ ਲਿਆ ਸੀ ਅਤੇ ਫਿਰ ਸਿੱਧੇ ਤੌਰ 'ਤੇ (British Crown) ਇੰਗਲੈਂਡ ਦੇ ਬਾਦਸ਼ਾਹ ਦੇ ਅਧੀਨ ਕਰ ਲਿਆ ਸੀ। ਅੰਗਰੇਜ਼ਾਂ ਦਾ ਮਨਸੂਬਾ ਜਿੱਥੇ ਭਾਰਤ ਉੱਤੇ ਰਾਜ ਕਰਨਾ ਸੀ, ਉੱਥੇ ਇਸ ਦਾ ਮੁਕੰਮਲ ਈਸਾਈਕਰਨ ਕਰਨਾ ਵੀ ਸੀ। ਇਸੇ ਤਰ੍ਹਾਂ ਦੀ

ਪ੍ਰਕ੍ਰਿਆ ਕਰਕੇ ਮੁਗ਼ਲਾਂ ਨੇ ਵੀ ਲੰਮਾ ਸਮਾਂ ਤਲਵਾਰ ਦੇ ਜ਼ੋਰ ਨਾਲ ਦੇਸ਼ ਦਾ ਇਸਲਾਮੀਕਰਨ ਕਰਨਾ ਜਾਰੀ ਰੱਖਿਆ ਸੀ। ਇਸ ਲਈ ਅੰਗਰੇਜ਼ਾਂ ਨੇ ਵੀ ਰਾਜ ਸ਼ਕਤੀ ਉੱਤੇ ਕਾਬਜ ਹੋਣ ਦੇ ਨਾਲ-ਨਾਲ ਇੱਥੇ ਪਾਦਰੀਆਂ-ਈਸਾਈ ਮਿਸ਼ਨਰੀਆਂ ਰਾਹੀਂ ਇੱਥੋਂ ਦੀ ਗਰੀਬ ਅਤੇ ਅਨਪੜ੍ਹ ਜਨਤਾ ਦੀ ਮਜਬੂਰੀ ਦਾ ਲਾਭ ਉਠਾਉਂਦਿਆਂ ਉਨ੍ਹਾਂ ਨੂੰ ਗੁਮਰਾਹ ਕਰ ਕੇ ਧਨ-ਦੌਲਤ ਦਾ ਲਾਲਚ ਦੇ ਕੇ ਧਰਮ ਤਬਦੀਲੀ ਦਾ ਦੌਰ ਅਰੰਭ ਕੇ ਈਸਾਈਅਤ ਦਾ ਬੋਲਬਾਲਾ ਕਰਨ ਅਤੇ ਰਾਜ ਸ਼ਕਤੀ ਉੱਤੇ ਪੂਰੀ ਅਤੇ ਪੱਕੀ ਤਰ੍ਹਾਂ ਕਾਬਜ ਹੋਣ ਲਈ ਤੇਜ਼ੀ ਨਾਲ ਯਤਨ ਅਰੰਭ ਦਿੱਤੇ ਤਾਂ ਜੋ ਹਿੰਦੋਸਤਾਨ ਨੂੰ ਹਰ ਪੱਖੋਂ ਕਮਜ਼ੋਰ ਕਰ ਕੇ ਪੱਕੇ ਤੌਰ ਉਤੇ ਗ਼ੁਲਾਮ ਬਣਾ ਲਿਆ ਜਾਵੇ। ਹਿੰਦੋਸਤਾਨ ਉਤੇ ਕਾਬਜ਼ ਹੋਣ ਲਈ ਅੰਗਰੇਜ਼ਾਂ ਨੂੰ ਕੋਈ ਬਹੁਤਾ ਸੰਘਰਸ਼ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਇੱਥੇ ਰਾਜ ਕਰਨ ਵਾਲੇ ਹਿੰਦੂ ਅਤੇ ਮੁਸਲਮਾਨ ਰਾਜੇ ਆਪਣੀ ਐਸ਼-ਓ-ਇਸ਼ਰਤ ਵਿਚ ਗ਼ਲਤਾਨ ਸਨ। ਉਨ੍ਹਾਂ ਨੇ ਆਪਣੀਆਂ ਰਾਜਗੱਦੀਆਂ ਕਾਇਮ ਰੱਖਣ ਲਈ ਪਹਿਲਾਂ ਮੁਗ਼ਲਾਂ ਅਤੇ ਫਿਰ ਅੰਗਰੇਜ਼ਾਂ ਦੀ ਈਨ ਮੰਨ ਲਈ ਸੀ। ਇਹ ਸਾਰੇ ਹੀ (HIS MASTER'S FAITHFUL SERVANT) ਵਫਾਦਾਰ ਨੌਕਰ ਬਣ ਗਏ ਸਨ। ਦੇਸ਼ ਦੀ ਰਾਜਸ਼ਕਤੀ, ਧਾਰਮਿਕ ਅਤੇ ਸਮਾਜਿਕ ਵਿਵਸਥਾ ਲੀਰੋ-ਲੀਰ ਸੀ ਪ੍ਰੰਤੂ ਪੰਜਾਬ ਉਤੇ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਅਤੇ ਸ਼ਕਤੀਸ਼ਾਲੀ ਰਾਜ ਹੋਣ ਕਾਰਨ 'ਪੰਜਾਬ ਤਾਂ ਇਕ ਅਜ਼ਾਦ ਦੇਸ਼' ਸੀ। ਜਿਸ ਦੀ ਸ਼ਕਤੀ ਦੀਆਂ ਧੁੰਮਾਂ ਸੰਸਾਰ ਦੇ ਕੋਨੇ-ਕੋਨੇ ਵਿਚ ਪੈ ਚੁੱਕੀਆਂ ਸਨ ਪ੍ਰੰਤੂ ਮਹਾਰਾਜਾ ਰਣਜੀਤ ਸਿੰਘ ਦੇ ੧੮੩੯ ਈ. ਵਿਚ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਡੋਗਰਿਆਂ ਅਤੇ ਖਾਲਸਈ ਫੌਜਾਂ ਦੇ ਭੇਖੀ ਨਮਕ ਹਰਾਮ ਜਰਨੈਲਾਂ ਦੀਆਂ ਘਿਨਾਉਣੀਆਂ ਸਾਜ਼ਿਸ਼ਾਂ, ਬੇਈਮਾਨੀ ਅਤੇ ਵਿਸ਼ਵਾਸਘਾਤ ਅਤੇ ਅੰਗਰੇਜ਼ਾਂ ਦੇ ੧੮੦੯ ਈ. ਦੀ ਰੋਪੜ ਸੰਧੀ ਤੋਂ ਮੁਨਕਰ ਹੋ ਜਾਣ ਅਤੇ ਲਾਹੌਰ ਦਰਬਾਰ ਦੇ ਸਰਦਾਰਾਂ ਦੀ ਖੁਦਗਰਜ਼ੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਪਰਵਾਰ ਅੰਦਰ ਡੋਗਰਿਆਂ ਦੀਆਂ ਫੁਟ ਪਾਊ ਸਾਜ਼ਿਸੀ ਚਾਲਾਂ ਨਾਲ ਰਾਜ ਸ਼ਕਤੀ ਉੱਤੇ ਕਾਬਜ ਹੋਣ ਹਿੱਤ ਉਤੇਜਿਤ ਅਮੁੱਕ ਲਾਲਸਾਵਾਂ ਕਾਰਨ ੨੯ ਮਾਰਚ, ੧੮੪੯ ਈ. ਨੂੰ ਧੋਖੇ ਤੇ ਸਾਜ਼ਿਸ਼ੀ ਢੰਗ ਨਾਲ ਪੰਜਾਬ ਨੂੰ ਜਬਤ ਕਰ ਕੇ ਇੰਗਲੈਂਡ ਦੇ ਬਾਦਸ਼ਾਹ ਦੇ ਰਾਜ ਪ੍ਰਬੰਧ ਵਿਚ ਸ਼ਾਮਲ ਕਰ ਲਿਆ ਗਿਆ। ਪ੍ਰੰਤੂ ਪੰਜਾਬ ਉੱਤੇ ਕਾਬਜ ਹੋਣ ਲਈ ਅੰਗਰੇਜ਼ਾਂ ਨੂੰ ਅਣਗਿਣਤ ਜਾਨਾਂ ਗਵਾਉਣੀਆਂ ਪਈਆਂ। ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ ਭਾਵੇਂ ਅੰਗਰੇਜ਼ਾਂ ਅਤੇ ਡੋਗਰਿਆਂ ਦੀ ਬੇਈਮਾਨੀ ਅਤੇ ਗੱਦਾਰੀ ਕਾਰਨ ਖਾਲਸਾ ਫੌਜਾਂ ਚਾਰੇ ਲੜਾਈਆਂ ਹਾਰ ਗਈਆਂ ਪਰੰਤੂ ਇਨ੍ਹਾਂ ਜੰਗਾਂ ਵਿਚ ਖਾਲਸਾ ਫੌਜ ਨੇ ਉਹ ਜੋਹਰ ਦਿਖਾਏ ਕਿ ਅੰਗਰੇਜ਼ ਪੀੜ੍ਹੀ-ਦਰ-ਪੀੜ੍ਹੀ ਯਾਦ ਰੱਖਣਗੇ— "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਦਿੱਤੇ।" ਅਤੇ "ਨੰਦਨ ਟਾਪੂਆਂ ਵਿਚ

ਕੁਰਲਾਹਟ ਮਚੀ, ਕੁਰਸੀ ਚਾਰ ਹਜਾਰ ਹੈ ਸੱਖਣੀ ਜੀ" ਉਧਰ ਕੁਝ ਦਿਨਾਂ ਵਿਚ ਹੀ ਮਹਾਰਾਣੀ ਜਿੰਦ ਕੌਰ, ਦੀਵਾਨ ਮੂਲ ਰਾਜ ਅਤੇ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਨੇ ਅੰਗਰੇਜ਼ਾਂ ਵਿਰੁੱਧ ਬਗਾਵਤ ਦਾ ਯਤਨ ਅਰੰਭ ਦਿੱਤਾ। ਪਰੰਤੂ ਜਲਦੀ ਹੀ ਮਹਾਰਾਣੀ ਜਿੰਦ ਕੌਰ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਕੇ ਦੇਸ਼ ਨਿਕਾਲਾ, ਦੀਵਾਨ ਮੂਲ ਰਾਜ ਸ਼ਹੀਦ ਕਰ ਦਿੱਤਾ ਗਿਆ ਅਤੇ ਭਾਈ ਮਹਾਰਾਜ ਸਿੰਘ ਨੂੰ ਅੰਡੇਮਾਨ ਦੀ ਬਦਨਾਮ ਸੈਲੂਲਰ ਜੇਲ੍ਹ ਵਿਚ ਸੁੱਟ ਦਿੱਤਾ ਗਿਆ, ਜਿੱਥੇ ਉਹ ਅਨੇਕਾਂ ਤਸੀਹੇ ਝਲਦਿਆਂ ੫ ਜੁਲਾਈ, ੧੯੫੬ ਈ. ਨੂੰ ਸ਼ਹੀਦੀ ਪਾ ਗਏ। ਪ੍ਰੰਤੂ 'ਅਕਾਲ ਪੁਰਖ ਕੀ ਫੌਜ' ਅਤੇ ਦਸਮੇਸ਼ ਪਿਤਾ ਦੇ ਨਾਦੀ ਪੁੱਤਰ ਸੁਤੰਤਰ ਭਾਵਨਾ ਨਾਲ ਲਬਰੇਜ਼ ਸਿੰਘਾਂ ਦਾ ਅੰਗਰੇਜ਼ਾਂ ਵਿਰੁੱਧ ਸੰਘਰਸ਼ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਿਹਾ। ਅੰਗਰੇਜ਼ ਰਾਜਨੀਤਕ ਪੱਖੋਂ ਅੱਤ ਦਾ ਬੇਈਮਾਨ, ਸਾਜ਼ਿਸੀ ਅਤੇ ਸ਼ਾਤਰ ਸੀ ਉਸਨੇ ਪੰਜਾਬ ਨੂੰ ਕਮਜ਼ੋਰ ਕਰ ਕੇ ਪੱਕਾ ਗ਼ੁਲਾਮ ਬਣਾਉਣ ਹਿੱਤ ਜੋ ਜੁਝਾਰੂ ਸਿੰਘਤਵ, ਗੈਰਤ, ਗੌਰਵ, ਅਣਖ ਅਤੇ ਸੁਤੰਤਰਤਾ ਦੀ ਭਾਵਨਾ ਅਤੇ ਚਿਣਗ ਦੇ ਸੋਮੇ ਗੁਰਦੁਆਰਾ ਸਾਹਿਬਾਨ ਸਨ, ਉਤੇ ਆਪਣੇ ਹੱਥਠੋਕੇ ਅਤੇ ਟੋਡੀ ਮਹੰਤਾਂ ਰਾਹੀਂ ਕਬਜ਼ਾ ਕਰ ਲਿਆ। ਅਜਿਹੇ ਯਤਨ ਅਜ਼ਾਦ ਭਾਰਤ ਵਿਚ ਵੀ ਸਮੇਂ-ਸਮੇਂ ਕਾਂਗਰਸ ਦੀਆਂ ਕੇਂਦਰੀ ਸਰਕਾਰਾਂ ਵੱਲੋਂ ਕੀਤੇ ਜਾਂਦੇ ਰਹੇ ਹਨ ਅਤੇ ਅੱਜ ਵੀ ਜਾਰੀ ਹਨ। ਇਨ੍ਹਾਂ ਮਹੰਤਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਧਾਰਮਿਕਤਾ ਅਤੇ ਸੂਰਬੀਰਤਾ ਦੇ ਸੋਮੇ ਹੋਣ ਦੀ ਥਾਂ ਐਸ਼-ਓ-ਇਸ਼ਰਤ ਅਤੇ ਵਿਭਚਾਰ ਅਤੇ ਲੁੱਟ ਦੇ ਅੱਡੇ ਬਣਾ ਲਿਆ ਅਤੇ ਦੁਨੀਆ ਦੇ ਮਹਾਨ ਨਿਵੇਕਲੇ ਅਤੇ ਅਦੁੱਤੀ ਪਵਿੱਤਰ ਗੁਰਬਾਣੀ ਅਤੇ ਸਿੱਖ ਸਿਧਾਂਤ ਅਤੇ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕਰਨਾ ਸ਼ੁਰੂ ਕਰ ਦਿੱਤਾ। ਅਣਖੀ ਸਿੱਖ ਕੌਮ ਨੂੰ ਇਹ ਕਿਸੇ ਤਰ੍ਹਾਂ ਵੀ ਮਨਜ਼ੂਰ ਨਹੀਂ ਸੀ। ਫਲਸਰੂਪ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ਾਂ ਦੇ ਅਸਿੱਧੇ ਅਤੇ ਮਹੰਤਾਂ ਦੇ ਸਿੱਧੇ ਕਬਜ਼ੇ ਹੇਠੋਂ ਅਜ਼ਾਦ ਕਰਵਾਉਣ ਹਿੱਤ ੧੨ ਅਕਤੂਬਰ, ੧੯੨੦ ਈ. ਤੋਂ ਸ੍ਰੀ ਅਕਾਲ ਤਖਤ ਨੂੰ ਅਜ਼ਾਦ ਕਰਾਉਣ ਹਿੱਤ ਗੁਰਦੁਆਰਾ ਸੁਧਾਰ ਲਹਿਰ ਅਰੰਭੀ ਗਈ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਾਉਣ ਹਿੱਤ ਬਿਲਕੁਲ ਸ਼ਾਂਤਮਈ ਗਿਆਰ੍ਹਾਂ (੧੧) ਮੋਰਚੇ ਲਾਏ ਗਏ। ਜਗਤ-ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਅਣਧਰਮ ਦੀ ਰਾਖੀ ਲਈ ਅਤੇ ਸਰਬ ਧਰਮ ਰੱਖਿਅਕ ਬਣ ਕੇ ਸ਼ਹੀਦੀ ਦਿੱਤੀ। ਉਨ੍ਹਾਂ ਤੋਂ ਵਰੋਸਾਇਆ ਹੋਇਆ ਪੰਥ ਆਪਣੇ ਗੁਰਧਾਮਾਂ ਦੀ ਬੇਅਦਬੀ ਕਿਵੇਂ ਬਰਦਾਸ਼ਤ ਕਰ ਸਕਦਾ ਸੀ? ਸਫ਼ਲਤਾ ਨੇ ਹਮੇਸ਼ਾਂ ਹੀ ਸਿੱਖ ਕੌਮ ਦੇ ਚਰਨ ਛੂਹੇ ਪ੍ਰੰਤੂ ਢੇਰ ਕੁਰਬਾਨੀਆਂ ਦੀ ਕੀਮਤ ਉਤਾਰਨ ਉਤੇ। 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' ਦਾ ਸਮਾਂ ੧੯੨੦-੨੫ ਈ. ਹੈ। ਇਹ ਪੰਜ ਸਾਲ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਲਹਿਰ ਵਿਚ ਸਿੱਖ ਕੌਮ ਨੇ ਅਨੇਕਾਂ ਤਸੀਹੇ ਝੱਲ ਕੇ ਬੇਮਿਸਾਲ ਕੁਰਬਾਨੀਆਂ ਕਰ ਕੇ ਅਤੇ ਅਣਗਿਣਤ

ਸ਼ਹੀਦੀਆਂ ਦੇ ਕੇ ਇਹ ਸਾਬਤ ਕਰ ਦਿੱਤਾ ਕਿ ਸਿੱਖਾਂ ਦੇ ਮਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਥਾਨ ਕਿੰਨਾ ਉੱਚਾ ਹੈ ਅਤੇ ਉਹ ਗੁਰਦੁਆਰਾ ਸਾਹਿਬ ਦੀ ਮਾਣ-ਮਰਯਾਦਾ ਸਥਾਪਿਤ ਕਰਨ ਲਈ ਕੀ ਕੁਝ ਕਰ ਸਕਦੇ ਹਨ। ਉਨ੍ਹਾਂ ਦੀਆਂ ਲਾਸਾਨੀ ਸ਼ਹੀਦੀਆਂ ਨੂੰ ਹਰ ਰੋਜ਼ ਹਰ ਗੁਰਸਿੱਖ ਅਰਦਾਸ ਰਾਹੀਂ ਯਾਦ ਕਰਦਾ ਹੈ। ਖਾਲਸਾ ਪੰਥ ਨੇ ਸੰਸਾਰ ਨੂੰ ਇਹ ਵੀ ਵਿਖਾ ਦਿੱਤਾ ਕਿ ਇਹ ਦਸਮੇਸ਼ ਪਾਤਸ਼ਾਹ ਦਾ ਜੰਗਜੂ ਖਾਲਸਾ ਇੰਨਾ ਸ਼ਾਂਤ ਵੀ ਹੁੰਦਾ ਹੈ। "*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥*" ਵਾਲੇ ਗੁਰੂ ਦੇ ਪਿਆਰ ਵਿਚ ਰੰਗੇ ਸਿੰਘ ਸੂਰਮੇ ਬੜੇ ਚਾਅ ਨਾਲ ਨਿਰਭੈ ਹੋ ਕੇ ਸਿਰ ਤਲੀ 'ਤੇ ਧਰ ਕੇ ਗ੍ਰਿਫ਼ਤਾਰੀ ਦੇਣ ਲਈ ਜਾਂਦੇ ਸਨ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਸਿੱਖ ਜਥਿਆਂ ਨੂੰ ਬੇਰਹਿਮੀ ਨਾਲ ਕੁੱਟਿਆ ਜਾਂਦਾ ਸੀ, ਪਰ ਆਪਣੇ ਸਤਿਗੁਰੂ ਨੂੰ ਪੂਰੀ ਤਰ੍ਹਾਂ "*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥* ਸਮਰਪਿਤ ਸਿੰਘਾਂ ਦਾ ਜੋਸ਼ ਇੰਨਾਂ ਠਾਠਾਂ ਮਾਰਦਾ ਸੀ ਕਿ ਉਹ ਡਾਂਗਾਂ ਅਤੇ ਗੋਲੀਆਂ ਦੀ ਪਰਵਾਹ ਨਹੀਂ ਸਨ ਕਰਦੇ। ਡਾਂਗਾਂ ਖਾਂਦੇ ਹੋਏ ਅਤੇ ਨਿਰੰਤਰ ਸਤਿਨਾਮੁ-ਵਾਹਿਗੁਰੂ ਦਾ ਜਾਪ ਕਰਦੇ ਹੋਏ ਅਜਿੱਤ ਭਾਵਨਾ ਨਾਲ ਉਹ ਅੱਗੇ ਨੂੰ ਵੱਧਦੇ ਸਨ ਕੋਈ ਪਿੱਛੇ ਪੈਰ ਨਹੀਂ ਸੀ ਧਰਦਾ। ਅਸਲ ਵਿਚ ਉਹਨਾਂ ਸਿੰਘਾਂ ਸੰਘਰਸ਼ੀ ਯੋਧਿਆਂ ਨੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਬਖਸ਼ੇ ਸਿਧਾਂਤ "*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥*" ਅਨੁਸਾਰ ਆਪਣਾ ਸਭ ਕੁਝ ਹੀ ਸਤਿਗੁਰਾਂ ਦੀ ਦਾਤ ਮੰਨਦਿਆਂ ਗੁਰੂ ਪਾਤਸ਼ਾਹ ਨੂੰ ਹੀ ਸਮਰਪਣ ਕੀਤਾ ਹੋਇਆ ਸੀ। ਉਹ ਗੁਰੂ ਕੇ ਭਾਣੇ ਵਿਚ ਹੀ ਵਿਚਰਦੇ ਸਨ। ਸਿੱਖਾਂ ਦਾ ਇਹ ਕਿਰਦਾਰ ਗੁਰਬਾਣੀ ਦੀ ਸ਼ਕਤੀ ਵਿੱਚੋਂ ਹੀ ਪੈਦਾ ਹੋਇਆ ਸੀ। ਗੁਰਬਾਣੀ ਦਾ ਮਹਾਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਅਹਿੰਸਾ ਅਤੇ ਸਹਿਣਸ਼ੀਲਤਾ (ਅਹਿੰਸਾ ਪਰਮੋ ਧਰਮਾ) ਦਾ ਢੰਡੋਰਾ ਪਿੱਟਣ ਵਾਲੇ ਲੋਕ ਇਤਿਹਾਸ ਨੂੰ ਵਾਚ ਲੈਣ ਤਾਂ ਸਪੱਸ਼ਟ ਹੋ ਜਾਵੇਗਾ ਕਿ ਭਾਰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਅਰੰਭੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਜੀ ਵੱਲੋਂ ਪ੍ਰਫੁਲਿਤ ਕੀਤੀ ਹੋਈ ਇਹ ਸ਼ਾਂਤਮਈ ਲਹਿਰ ਉਨ੍ਹਾਂ ਦੇ ਸਿੱਖ ਸ਼ਰਧਾਲੂਆਂ ਨੇ ਵੀ ਉਸੇ

ਜੋਸ਼, ਜਜ਼ਬੇ ਅਤੇ ਸਿੱਦਕ ਨਾਲ ਸੀਸ ਦੇਕੇ, ਬੰਦ-ਬੰਦ ਕਟਵਾ ਕੇ, ਚਰਖੜੀਆਂ ਉਤੇ ਚੜ੍ਹ ਕੇ ਜਾਰੀ ਰੱਖੀ ਅਤੇ ਸੰਸਾਰ ਵਿਚ ਇਕ ਅਸਚਰਜ ਕਰ ਦੇਣ ਵਾਲਾ ਇਤਿਹਾਸ ਸਿਰਜਿਆ। ਇਹ ਗੁਰਦੁਆਰਾ ਸੁਧਾਰ ਲਹਿਰ ਅਸਲ ਵਿਚ "ਅੰਗਰੇਜ਼ ਰਾਜ ਸ਼ਕਤੀ" ਨੂੰ ਸਿੱਧੀ ਟੱਕਰ ਸੀ ਅਤੇ ਦੇਸ਼ ਦੀ ਅਜ਼ਾਦੀ ਲਈ ਇਹ ਮਹਾਨ ਸੰਗਰਾਮ ਸੀ। ਨਾਅਰਾ ਹੀ, "ਪੰਥ ਅਜ਼ਾਦ ਦੇਸ਼ ਅਜ਼ਾਦ ਸੀ।

ਪੰਜ ਸਾਲਾਂ (੧੯੨੦-੧੯੨੫ ਈ.) ਵਿਚ ਗਿਆਰ੍ਹਾਂ (੧੧) ਮੋਰਚੇ ਲਾਏ ਗਏ। ਇਹ ਵੀ ਇਕ ਇਤਿਹਾਸਿਕ ਸੱਚਾਈ ਹੈ ਕਿ ਸਾਰੇ ਸ਼ਾਂਤਮਈ ਮੋਰਚਿਆਂ ਵਿਚ ਅੰਗਰੇਜ਼ ਸਰਕਾਰ ਨੂੰ ਨੀਵਾਂ ਝੁਕਾਇਆ ਅਤੇ *"ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਸੀ ਜੋ ਕਰੇਗਾ ਖਾਲਸਾ ਪੰਥ ਮੀਆਂ"* ਅਨੁਸਾਰ ਹਰ ਮੋਰਚੇ ਵਿਚ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। (੧) ਗੁਰਦੁਆਰਾ ਬਾਬੇ ਕੀ ਬੇਰ (ਸਿਆਲਕੋਟ) (੨) ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ੧੨-੧੦-੨੦ (੩) ਸ੍ਰੀ ਅਕਾਲ ਤਖਤ ਸਾਹਿਬ ਦਾ ਕਬਜ਼ਾ ੧੨-੧੦-੨੦ (੪) ਸ੍ਰੀ ਦਰਬਾਰ ਸਾਹਿਬ ਤਰਨਤਾਰਨ ਸਾਹਿਬ ੨੬-੧-੨੧ ਇਸ ਵਿਚ ਸਰਦਾਰ ਹਜ਼ਾਰਾ ਸਿੰਘ ਅਲਾਦੀਨਪੁਰ ਅਤੇ ਭਾਈ ਹਾਕਮ ਸਿੰਘ (ਗੁਰਦਾਸਪੁਰ) ਸ਼ਹੀਦ ਹੋਏ। ਇਹ ਗੁਰਦੁਆਰਾ ਸੁਧਾਰ ਲਹਿਰ ਦੇ ਪਹਿਲੇ ਸ਼ਹੀਦ ਸਨ। ਅਸਲ ਵਿਚ ਇਹ ਤਾਂ ਜੰਗ-ਏ-ਅਜ਼ਾਦੀ ਦੇ ਹੀ ਸ਼ਹੀਦ ਸਨ। (੫) ਗੁਰਦੁਆਰਾ ਭਾਈ ਜੋਗਾ ਸਿੰਘ ਪੇਸ਼ਾਵਰ ਦਾ ਕਬਜ਼ਾ ੫-੨-੨੧ (੬) ਨਨਕਾਣਾ ਸਾਹਿਬ ਦਾ ਸਾਕਾ ੨੦-੨੧ ਫਰਵਰੀ, ੧੯੨੧ ਈ. ਇਸ ਵਿਚ ੯੬ ਸਿੱਖ ਸ਼ਹੀਦ ਹੋਏ। ਇਨ੍ਹਾਂ ਦੇ ਆਗੂ ਸਰਦਾਰ ਲਛਮਣ ਸਿੰਘ ਅਤੇ ਸਰਦਾਰ ਦਲੀਪ ਸਿੰਘ ਸਨ। (੭) ਚਾਬੀਆਂ ਦਾ ਮੋਰਚਾ ੧੯-੧-੧੯੨੨ (ਸ੍ਰੀ ਅੰਮ੍ਰਿਤਸਰ ਸਾਹਿਬ) (੮) ਗੁਰੂ ਕਾ ਬਾਗ਼ (੯) ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਦਾ ਕਬਜ਼ਾ ੧੮-੨-੧੯੨੩ (੧੦) ਗੁਰਦੁਆਰਾ ਭਾਈ ਫੇਰੂ ੨੧-੧੨-੧੯੨੨ ਨੂੰ ਮਹੰਤ ਬੇਅੰਤ ਦਾਸ ਪਾਸੋਂ ਕਬਜ਼ਾ ਲਿਆ। ਇਹ ਗੁਰਦੁਆਰਾ ਪਿੰਡ ਮੀਏਂ ਕੇ ਮੌੜ ਤਹਿਸੀਲ ਚੂਹਣੀਆਂ ਜ਼ਿਲ੍ਹਾ ਲਾਹੌਰ ਵਿਖੇ ਹੈ। (੧੧) ਗੁਰਦੁਆਰਾ ਸ੍ਰੀ ਗੰਗਸਰ ਜੈਤੋਂ (ਫਰੀਦਕੋਟ) (੧੯੨੩-੧੯੨੫) ਭਾਵ "ਜੈਤੋਂ ਦਾ ਮੋਰਚਾ"! ਖਾਲਸਾ ਪੰਥ ਦੀ ਇਹ ਵਿਲੱਖਣਤਾ ਅਤੇ ਵਡਿਆਈ ਹੈ ਕਿ ਜਿਸ ਤਰ੍ਹਾਂ ਖਾਲਸਾ ਪੰਥ ਦੇ ਮਨਾਂ-ਦਿਲ-ਓ-ਦਿਮਾਗ ਵਿਚ ਆਪਣੇ ਮਹਾਨ ਸਤਿਗੁਰੂ ਸਾਹਿਬਾਨ ਪ੍ਰਤੀ ਪੂਰਨ ਸ਼ਰਧਾ ਅਤੇ ਸਤਿਕਾਰ ਹੀ ਕਾਇਮ ਨਹੀਂ ਹੈ ਸਗੋਂ ਖਾਲਸਾ ਪੰਥ ਉਨ੍ਹਾਂ ਉਤੇ ਅਦੁੱਤੀ ਮਾਣ ਵੀ ਮਹਿਸੂਸ ਕਰਦਾ ਹੈ। ਜਿਸ ਤਰ੍ਹਾਂ ਜਿੱਥੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਉਨ੍ਹਾਂ ਥਾਵਾਂ ਉਤੇ ਗੁਰੂ ਸਾਹਿਬ ਅਤੇ ਸਿੱਖ ਸੰਗਤ ਨੇ ਧਰਮਸ਼ਲਾਵਾਂ ਵੀ ਕਾਇਮ ਕੀਤੀਆਂ ਅਤੇ "*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।* " ਦਾ ਸੱਚ ਪ੍ਰਗਟ ਕਰ ਵਿਖਾਇਆ। ਐਨ ਉਸੇ ਤਰ੍ਹਾਂ ਖਾਲਸਾ ਪੰਥ ਨੇ ਉਸੇ ਮਾਰਗ ਦੇ ਪਾਂਧੀ ਹੁੰਦਿਆਂ

ਹੋਇਆਂ ਪੰਜਾਬ, ਭਾਰਤ, ਦੇਸ ਅਤੇ ਵਿਦੇਸ਼ਾਂ ਵਿਚ ਜਿੱਥੇ ਜਿੱਥੇ ਸਤਿਗੁਰੂ ਸਾਹਿਬਾਨ ਨੇ ਪਵਿੱਤਰ ਚਰਨ ਪਾਏ ਉਨ੍ਹਾਂ ਥਾਵਾਂ ਉੱਤੇ ਸ਼ਾਨਦਾਰ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਕਰਵਾ ਕੇ ਉਨ੍ਹਾਂ ਪਵਿੱਤਰ ਅਸਥਾਨਾਂ ਨੂੰ ਖਾਲਸਾ ਪੰਥ ਦੇ ਸਦੀਵ ਕਾਲੀ ਜਿਊਂਦੇ ਜਾਗਦੇ ਇਤਿਹਾਸ ਦਾ ਗਵਾਹ ਬਣਾ ਦਿੱਤਾ। ਇਹ ਸਮੂਹ ਗੁਰਦੁਆਰਾ ਸਾਹਿਬਾਨ ਸਿੱਖੀ ਸਿਧਾਂਤ, ਗੁਰ-ਮਰਯਾਦਾ ਅਤੇ ਗੁਰਮਤਿ ਗਿਆਨ ਦਾ ਅਮੁੱਕ ਭੰਡਾਰ ਅਤੇ ਸਦੀਵਕਾਲੀ ਸਰੋਤ ਵੀ ਹਨ। ਜਿੱਥੇ ਦੁਨੀਆਂ ਦੇ ਹਰ ਬਸਰ ਨੂੰ 'ਸ਼ੁਭ ਕਰਮਨੁ' ਲਈ ਨਵੀਂ ਉਰਜਾ, ਸ਼ਕਤੀ ਅਤੇ ਸਮਰੱਥਾ ਪ੍ਰਾਪਤ ਹੁੰਦੀ ਹੈ, ਉਥੇ ਸਿੱਖ ਸੰਗਤ, *"ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥"* ਅਤੇ *"ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥ ਸਾਧਸੰਗਤਿ ਪਾਈ ਪਰਮ ਗਤੇ ॥"* ਅਨੁਸਾਰ ਪ੍ਰਭੂ ਮਿਲਾਪ ਪ੍ਰਾਪਤ ਕਰਨ ਅਤੇ ਆਪਣਾ ਜੀਵਨ ਸਫਲਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੁੰਦਾ ਹੈ, ਕਿਉਂ ਕਿ ਗੁਰਦੁਆਰਾ ਸਾਹਿਬਾਨ, *"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥"* ਅਨੁਸਾਰ ਮਹਾਨ ਹਨ, ਪਵਿੱਤਰ ਹਨ ਅਤੇ ਇਹ *"ਸਾਧਸੰਗਤਿ ਅਸਥਾਨੁ ਜਗਮਗ ਨੂਰ ਹੈ"* ਹਨ।

ਇਸੇ ਤਰ੍ਹਾਂ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪਿੰਡ ਘੁੱਕੇਵਾਲੀ ਵਿਖੇ ਗੁਰਦੁਆਰਾ ਸਾਹਿਬ 'ਗੁਰੂ ਕਾ ਬਾਗ਼' ਸੁਸ਼ੋਭਿਤ ਹੈ। ਜਿਹੜਾ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ੧੫੯੫ ਈ. ਅਤੇ ਸਰਬ ਧਰਮ ਰੱਖਿਅਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੧੬੬੪ ਈ. ਵਿਚ ਪਵਿੱਤਰ ਚਰਨ-ਛੋਹ ਪ੍ਰਾਪਤ ਹੋਣ ਕਾਰਨ ਸਦੀਵਕਾਲ ਲਈ ਮਹਾਨ ਬਣ ਗਿਆ। ਪਿੰਡ ਘੁੱਕੇਵਾਲੀ ਦੇ ਦੋ ਸ਼ਰਧਾਲੂ ਸਿੱਖ ਭਾਈ ਮਸਤੂ ਅਤੇ ਭਾਈ ਲਾਲ ਚੰਦ ਸਨ। ਜਿਨ੍ਹਾਂ ਦੇ ਗ੍ਰਹਿ ਵਿਖੇ ਗੁਰੂ ਸਾਹਿਬ ਠਹਿਰੇ ਸਨ, ਉਸੇ ਥਾਂ ਉਤੇ ਹੁਣ ਗੁਰਦੁਆਰਾ ਬਉਲੀ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਉੱਤੇ ਸਤਿਗੁਰੂ ਜੀ ੯ ਮਹੀਨੇ ੯ ਦਿਨ ਅਤੇ ੯ ਘੜੀਆਂ ਠਹਿਰੇ ਅਤੇ ਸਿੱਖ ਸੰਗਤ ਨੂੰ ਸਤਿਨਾਮੁ ਦਾ ਜਾਪ ਕਰਵਾਇਆ ਜਾਂਦਾ ਸੀ। ਪਹਿਲਾਂ ਇਹ ਅਸਥਾਨ 'ਗੁਰ ਕੀ ਰੋੜ' ਕਰਕੇ ਜਾਣਿਆ ਜਾਂਦਾ ਸੀ। ਪਿੱਛੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇੱਥੇ 'ਭਗਤੀ ਦਾ ਬਾਗ਼' ਲਗਾਇਆ ਸੀ ਭਾਵ ਭਗਤੀ ਭਾਵ ਨਾਲ ਗੁਰਬਾਣੀ ਦਾ ਪ੍ਰਵਾਹ ਚਲਾਇਆ ਸੀ। ਸਤਿਗੁਰੂ ਜੀ ਨੇ ਫੁਰਮਾਇਆ ਕਿ ਜਿਹੜਾ ਵੀ ਇੱਥੇ ਇਕ ਬੂਟਾ-ਦਰੱਖਤ ਲਗਾਵੇਗਾ ਅਤੇ ਇਸ ਬਾਗ ਨੂੰ 'ਗੁਰੂ ਕਾ ਬਾਗ਼' ਕਹੇਗਾ ਉਸ ਨੂੰ ਦੂਣ-ਸਵਾਏ ਭਾਗ ਲਗਣਗੇ। ਅੱਜ ਵੀ ਸੰਗਤਾਂ ਇੱਥੇ ਨਵੇਂ ਦਰੱਖਤ ਲਗਾ ਕੇ ਪੁੱਤਰਾਂ ਦੀ ਦਾਤ ਮੰਗਦੀਆਂ ਅਤੇ ਪ੍ਰਾਪਤ ਵੀ ਕਰਦੀਆਂ ਹਨ ਕਿਉਂਕਿ ਸਤਿਗੁਰੂ ਜੀ ਤਾਂ ਸਰਬ ਬਖਸਿੰਦ ਅਤੇ ਸਦ ਬਖਸਿੰਦ ਹਨ ਅਤੇ ਦਾਤਾਂ ਦੇ ਭੰਡਾਰ ਹਨ। ਉਨ੍ਹਾਂ ਸਭ ਦੀਆਂ *"ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥"* ਅਤੇ *"ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ*

*ਮਨੁ ਤਨੁ ਅਰਪਿ ਧਰਿ ॥"* ਅਨੁਸਾਰ ਆਸਾਂ-ਉਮੀਦਾਂ ਪੂਰੀਆਂ ਹੁੰਦੀਆਂ ਹਨ।

ਇਸ ਪਵਿੱਤਰ ਅਸਥਾਨ ਉਤੇ ਚੇਤਰ ਦੀ ਮੱਸਿਆ ਨੂੰ ਬਹੁਤ ਭਾਰੀ ਇਕੱਠ ਹੁੰਦਾ ਹੈ। ਹਰ ਸਾਲ ੮ ਅਗਸਤ ਨੂੰ 'ਮੋਰਚਾ ਗੁਰੂ ਕਾ ਬਾਗ਼' ਦੀ ਯਾਦ ਵਿਚ ਪੂਰੀ ਸ਼ਰਧਾ, ਸਤਿਕਾਰ ਅਤੇ ਖਾਲਸਈ ਜੋਸ਼ ਅਤੇ ਜਜ਼ਬੇ ਨਾਲ ਮਨਾ ਕੇ ਉਸ ਵਿਲੱਖਣ ਇਤਿਹਾਸ ਨੂੰ ਸਿੱਖ ਸੰਗਤ ਦੇ ਦਿਲ-ਓ-ਦਿਮਾਗ ਵਿਚ ਮੁੜ ਪੁਨਰ-ਸੁਰਜੀਤ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਅੱਸੂ ਮਹੀਨੇ ਦੀ ਮੱਸਿਆ ਵਾਲੇ ਦਿਨ ਭਾਰੀ ਖੇਡ-ਮੇਲਾ ਕਰਵਾਇਆ ਜਾਂਦਾ ਹੈ। ਲੇਖਕ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜ-ਕਾਲ ਸਮੇਂ ਤਿੰਨੇ ਸਮਾਗਮ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਕਰਵਾਏ ਸਨ।

ਸਮਾਂ ਬੀਤਣ ਉਤੇ ਇਨ੍ਹਾਂ ਸਮੂਹ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਮਹੰਤਾਂ ਪਾਸ ਚਲਾ ਗਿਆ। ਕੁਝ ਗੁਰਦੁਆਰਾ ਸਾਹਿਬਾਨ ਨਾਲ ਪਹਿਲਾਂ ਹੀ ਕੁਝ ਜਮੀਨਾਂ, ਸੰਗਤ ਦੀਆਂ ਲੰਗਰ-ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਮੌਜੂਦ ਸਨ ਪਰੰਤੂ ਮਹਾਰਾਜਾ ਰਣਜੀਤ ਸਿੰਘ ਦੇ ਕਾਰਜ ਕਾਲ ਸਮੇਂ ਸਮੂਹ ਗੁਰਦੁਆਰਾ ਸਾਹਿਬ ਦੇ ਨਾਮ ਕਾਫੀ ਜ਼ਮੀਨਾਂ-ਜਾਇਦਾਦਾਂ ਲਗਵਾ ਦਿੱਤੀਆਂ ਗਈਆਂ। ਭਾਵੇਂ ਮਹਾਰਾਜਾ ਰਣਜੀਤ ਸਿੰਘ ਦਾ ਕਾਰਜ ਤਾਂ ਪਰਉਪਕਾਰੀ ਅਤੇ ਸ਼ਰਧਾਮਈ ਸੀ ਪਰੰਤੂ ਇਨ੍ਹਾਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ-ਮਹੰਤ ਹੌਲੀ ਹੌਲੀ ਧਰਮ-ਕਰਮ ਤੋਂ ਤਾਂ ਕੋਰੇ ਹੋਣ ਲੱਗ ਪਏ ਸਗੋਂ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਜੱਦੀ ਜਾਇਦਾਦ ਸਮਝਦਿਆਂ ਉੱਥੇ ਉਨ੍ਹਾਂ ਨੇ ਨੀਚ ਕਰਮ ਕਰਦਿਆਂ ਗੁਰਦੁਆਰਾ ਸਾਹਿਬਾਨ ਦੀ ਪਵਿੱਤਰ ਮਰਯਾਦਾ ਨੂੰ ਬੁਰੀ ਤਰ੍ਹਾਂ ਭੰਗ ਕੀਤਾ ਅਤੇ ਇਹ ਗੁਰਦੁਆਰਾ ਸਾਹਿਬਾਨ ਗੁਰਮਤਿ ਗਿਆਨ ਦਾ ਸੋਮਾ ਹੋਣ ਦੀ ਥਾਂ ਉਨ੍ਹਾਂ ਨੇ ਆਪਣੀ ਐਸ਼-ਪ੍ਰਸਤੀ ਅਤੇ ਵਿਭਚਾਰ ਦੇ ਅੱਡੇ ਬਣਾ ਲਏ ਸਨ। ਬਸ! ਗੁਰਦੁਆਰਾ ਸਾਹਿਬਾਨ ਦੀ ਅਜਿਹੀ ਅਤਿ ਚਿੰਤਾਜਨਕ ਨਿਘਰੀ ਹੋਈ ਹਾਲਤ ਵੇਖ ਕੇ ਖਾਲਸਾ ਪੰਥ ਨੇ ਸਮੂਹ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨੂੰ ਇਨ੍ਹਾਂ ਵਿਭਚਾਰੀ ਮਹੰਤਾਂ ਪਾਸੋਂ ਅਜ਼ਾਦ ਕਰਵਾ ਕੇ ਖਾਲਸਾ ਪੰਥ ਨੂੰ ਇਹਨਾਂ ਦੀ ਸੇਵਾ-ਸੰਭਾਲ ਦਿਵਾਉਣ ਲਈ ੧੧ ਮੋਰਚੇ ਲਗਾਏ। ਜਿਨ੍ਹਾਂ ਦੌਰਾਨ ਸਿੰਘਾਂ ਨੇ ਅੰਗਰੇਜ਼ਾਂ ਦੀ ਪੁਲਿਸ ਅਤੇ ਮਹੰਤਾਂ ਦੇ ਗੁੰਡਿਆਂ ਵੱਲੋਂ ਕੀਤੇ ਗਏ ਜਬਰ, ਜੁਲਮ, ਅਣਮਨੁੱਖੀ ਅਸਹਿ ਅਤੇ ਅਕਹਿ ਤਸੀਹੇ ਝੱਲੇ ਅਤੇ ਭਾਰੀ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਪਾਈਆਂ। ਪਰੰਤੂ ਆਪਣਾ ਧਰਮ ਅਤੇ ਸਿੱਖੀ ਸਿਦਕ ਨਹੀਂ ਹਾਰਿਆ।

ਉਸੇ ਲੜੀ ਵਿਚ 'ਮੋਰਚਾ ਗੁਰੂ ਕਾ ਬਾਗ਼' ੮ ਅਗਸਤ, ੧੯੨੨ ਈ. ਨੂੰ ਲੱਗਾ। ਜਿਸ ਦਾ ਕਾਰਨ ਤਤਕਾਲੀਨ ਮਹੰਤ ਸੁੰਦਰ ਦਾਸ ਦੀਆਂ ਵਧੀਕੀਆਂ, ਬਦਫੈਲੀਆਂ, ਵਿਭਚਾਰੀ ਆਚਰਨ ਅਤੇ ਮਹੰਤ ਵੱਲੋਂ ਸਿੰਘਾਂ ਨੂੰ 'ਗੁਰੂ ਕੇ ਲੰਗਰ'

ਲਈ ਲੱਕੜਾਂ ਪ੍ਰਾਪਤ ਕਰਨ ਤੋਂ ਵਰਜਣਾ ਸੀ। ਇਤਿਹਾਸ ਗਵਾਹ ਹੈ ਕਿ ਜੁਝਾਰੂਆਂ, ਸੰਘਰਸ਼ੀ ਅਣਖੀ ਯੋਧਿਆਂ ਦੀ ਕੌਮ ਨੂੰ ਕਮਜ਼ੋਰ ਕਰਨ ਹਿੱਤ ਅੰਗਰੇਜ਼ੀ ਸਰਕਾਰ ਨੇ ਇਨ੍ਹਾਂ ਮਹੰਤਾਂ ਨੂੰ ਆਪਣੇ ਨਾਲ ਰਲਾ ਲਿਆ ਸੀ ਅਤੇ ਸਿੱਖ ਸ਼ਕਤੀ ਅਤੇ ਗਿਆਨ ਦੇ ਸੋਮਿਆਂ ਨੂੰ ਵਿਭਚਾਰ ਦੇ ਅੱਡੇ ਬਣਵਾ ਦਿੱਤੇ। ਇਨ੍ਹਾਂ ਮਹੰਤਾਂ ਨੂੰ ਸਰਕਾਰ ਅੰਗਰੇਜ਼ੀ ਦੀ ਪੂਰੀ ਸਰਪ੍ਰਸਤੀ ਹਾਸਲ ਸੀ। ਬਸ! ਇਨ੍ਹਾਂ ਕਾਰਨਾਂ ਕਰਕੇ ਹੀ 'ਮੋਰਚਾ ਗੁਰੂ ਕਾ ਬਾਗ਼' ਲਗਾਇਆ ਗਿਆ ਸੀ। ਆਮ ਜਨਤਾ ਸਿੰਘਾਂ-ਸੂਰਮਿਆਂ ਉੱਤੇ ਕੀਤੇ ਗਏ ਅਣਮਨੁੱਖੀ ਤਸ਼ੱਦਦ ਅਤੇ ਅਸਹਿ ਅਤੇ ਅਕਹਿ ਜਬਰ-ਜੁਲਮ ਨੂੰ ਵੇਖ ਕੇ ਪੁਕਾਰ ਰਹੀ ਸੀ, *'ਤੇਰਾ ਰਾਜ ਨੀ ਫਿਰੰਗੀਆ ਰਹਿਣਾ! ਨਹੀਂ ਰਹਿਣਾ! ਫਿਰੰਗੀਆ ਰਾਜ ਤੇਰਾ! ਨਹੀਂ ਰਹਿਣਾ!'* ਇਸ ਤਰ੍ਹਾਂ ਇਹ ਮੋਰਚਾ ਖਾਲਸਾ ਪੰਥ ਅਤੇ ਸਮੁੱਚੇ ਪੰਜਾਬੀਆਂ ਦੀ ਹੀ ਧੁਰਅੰਤਰ ਆਤਮੇ ਦੀ ਉਠੀ ਵਿਦਰੋਹੀ ਭਾਵਨਾ ਦਾ ਪ੍ਰਗਟਾਵਾ ਸੀ।

ਗੁਰਦੁਆਰਾ ਗੁਰੂ ਕਾ ਬਾਗ਼ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ - ਸ੍ਰੀ ਅੰਮ੍ਰਿਤਸਰ ਸਹਿਰ ਤੋਂ ਉੱਤਰ ਵੱਲ ਤਕਰੀਬਨ ੨੨ ਕਿਲੋਮੀਟਰ ਦੀ ਵਿੱਥ ਉਤੇ ਸਥਿਤ ਹੈ। ਇੱਥੋਂ ਦਾ ਮਹੰਤ ਸੁੰਦਰ ਦਾਸ ਅੱਤ ਦਾ ਵਿਭਚਾਰੀ ਅਤੇ ਅਨੈਤਿਕਤਾ ਦਾ ਸਿਖਰ ਸੀ। ਸਿੰਘਾਂ ਦੇ ਦਬਾਅ ਅਤੇ ਸ਼ਕਤੀ ਅੱਗੇ ਝੁਕਦਿਆਂ ਉਸ ਨੇ ਪਹਿਲਾਂ ਸਿੰਘਾਂ ਨਾਲ ਲਿਖਤੀ ਸਮਝੌਤਾ ਕਰ ਲਿਆ ਕਿ ਉਹ ਅੱਗੋਂ ਕੋਈ ਕੁਕਰਮ ਨਹੀ ਕਰੇਗਾ, ਦਾ ਭਰੋਸਾ ਦਿੱਤਾ ਅਤੇ ਇਹ ਵੀ ਭਰੋਸਾ ਦਿੱਤਾ ਕਿ ਉਹ ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇਗਾ ਅਤੇ 'ਸਿੱਖ ਰਹਿਤ ਮਰਯਾਦਾ' ਦੀ ਪਾਬੰਦੀ ਵਿਚ ਰਹਿ ਕੇ ਸੇਵਾ ਕਰੇਗਾ।

੨੦ ਫਰਵਰੀ, ੧੯੨੧ ਈ. ਨੂੰ ਨਨਕਾਣਾ ਸਾਹਿਬ ਦੇ ਸਾਕੇ ਉਪਰੰਤ ਜਦੋਂ ਮਹੰਤ ਸੁੰਦਰ ਦਾਸ ਨੇ ਵੇਖਿਆ ਕਿ ਅੰਗਰੇਜ਼ ਸਰਕਾਰ ਮਹੰਤਾਂ ਦੀ ਪੂਰੀ ਹਮਾਇਤ ਕਰਦੀ ਹੈ ਤਾਂ ਉਹ ਬੇਈਮਾਨ ਹੋ ਗਿਆ, ਬਦਲ ਗਿਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਆਕੀ ਹੋ ਕੇ ਪਹਿਲਾਂ ਵਾਂਗ ਹੀ ਬਦਫੈਲੀਆਂ ਅਤੇ ਕੁਕਰਮ ਕਰਨ ਲੱਗਾ। ੨੩ ਅਗਸਤ, ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕ ਜਥਾ ਸ. ਦਾਨ ਸਿੰਘ ਦੀ ਅਗਵਾਈ ਹੇਠ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸੰਭਾਲਣ ਲਈ ਭੇਜਿਆ। ਕਮੇਟੀ ਨੇ ਜਦੋਂ ਪੂਰੀ ਤਰ੍ਹਾਂ ਪ੍ਰਬੰਧ ਸੰਭਾਲ ਲਿਆ ਤਾਂ ਮਹੰਤ ਨੇ ੨ ਫਰਵਰੀ, ੧੯੨੨ ਈ. ਵਿਚ ਆਪਣਾ ਗੁਜ਼ਾਰਾ ਨੀਯਤ ਕਰਨ ਲਈ ਬੇਨਤੀ ਕੀਤੀ। ਉਸ ਦੀ ਬੇਨਤੀ ਮੰਨ ਕੇ ਕਮੇਟੀ ਨੇ ੧੨੦ ਰੁਪਏ ਮਹੀਨਾ ਗੁਜ਼ਾਰਾ ਅਤੇ ਇਕ ਮਕਾਨ ਮਹੰਤ ਨੂੰ ਦੇ ਦਿੱਤਾ। ਦੂਜੇ ਪਾਸੇ ਅੰਗਰੇਜ਼ ਸਰਕਾਰ ਨੇ ਅਕਾਲੀ ਲਹਿਰ ਨੂੰ ਖਤਮ ਕਰਨ ਲਈ ਹੋਰ ਸਖਤੀ ਅਰੰਭ ਕਰ ਦਿੱਤੀ। ਇਸੇ ਦੌਰਾਨ ਹੀ ਕਿਰਪਾਨ ਦਾ ਮੋਰਚਾ ਵੀ ਲੱਗਾ। ਕਿਰਪਾਨਾਂ ਦੀ ਫੈਕਟਰੀ ਚਲਾਉਣ ਦੇ ਜੁਰਮ ਵਿਚ ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਨੂੰ ਇਕ ਸਾਲ ਸਖਤ ਕੈਦ ਦੀ ਸਜ਼ਾ ਸੁਣਾਈ ਗਈ। ਪਰੰਤੂ ਮੋਰਚਾ ਸਫਲ ਹੋਇਆ! ਪਰੰਤੂ ਮਹੰਤ ਸੁੰਦਰ ਦਾਸ

ਫੇਰ ਬਾਗੀ ਹੋ ਗਿਆ ਅਤੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਉਤੇ ਆਪਣਾ ਹੱਕ ਜਤਾਉਣ ਲੱਗਿਆ।

੮ ਅਗਸਤ, ੧੯੨੨ ਈ. ਨੂੰ ਪੰਜ ਸਿੰਘ ਗੁਰੂ ਕੇ ਲੰਗਰ ਲਈ ਬਾਲਣ ਵਾਸਤੇ ਲੱਕੜਾਂ ਲੈਣ ਭਾਈ ਸੰਤੋਖ ਸਿੰਘ ਲਸਕਰੀ ਨੰਗਲ, ਭਾਈ ਲਾਭ ਸਿੰਘ ਮਤੇ ਨੰਗਲ, ਭਾਈ ਸੰਤਾ ਸਿੰਘ ਮੇਦਾ (ਨਕੋਦਰ) ਆਦਿ ਗਏ ਤਾਂ ਮਹੰਤ ਵੱਲੋਂ ਰਿਪੋਰਟ ਕਰਨ 'ਤੇ ਪੁਲਿਸ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਜੱਜ ਮਿਸਟਰ ਜੈਨਕਿਨ ਦੀ ਅਦਾਲਤ ਵਿਚ ਉਨ੍ਹਾਂ ਨੂੰ ਛੇ-ਛੇ ਮਹੀਨੇ ਦੀ ਕੈਦ ਅਤੇ ੫੦-੫੦ ਰੁਪਏ ਜੁਰਮਾਨਾ ਕੀਤਾ ਗਿਆ। ਜਿਸ ਕਾਰਨ ਮਹੰਤ ਸੁੰਦਰ ਦਾਸ ਆਪਣੇ ਆਪ ਨੂੰ ਹੋਰ ਵਧੇਰੇ ਮਜਬੂਤ ਸਮਝਣ ਲੱਗ ਪਿਆ। ਇਸ ਤੋਂ ਬਾਅਦ ਵੀ ੫-੫ ਸਿੰਘ ਰੋਜ਼ ਬਾਲਣ ਲਈ ਲੱਕੜਾਂ ਲੈਣ ਜਾਂਦੇ ਰਹੇ ਅਤੇ ਪੁਲਿਸ ਉਨ੍ਹਾਂ ਉਤੇ ਤਸ਼ੱਦਦ ਕਰਦਿਆਂ ਫੜ ਕੇ ਦੂਰ ਛੱਡ ਆਉਂਦੀ। ੨੨ ਅਗਸਤ ਤੋਂ ਧੜਾਧੜ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ੨੬ ਅਗਸਤ ਨੂੰ ਬਾਲਣ ਲੈਣ ਗਏ ੩੬ ਸਿੰਘਾਂ ਦੇ ਜਥੇ ਦੀ ਬੁਰੀ ਤਰ੍ਹਾਂ ਮਾਰ-ਕੁਟਾਈ ਕੀਤੀ ਗਈ। ਇਸੇ ਦਿਨ "*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥*" ਦੇ ਮਹਾਂਵਾਕ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜੂਰ ਅਰਦਾਸਾ ਹੋ ਗਿਆ ਅਤੇ ਗੁਰੂ-ਵਾਕ ਪ੍ਰਾਪਤ ਕਰਕੇ ਗੁਰੂ ਕੇ ਬਾਗ਼ ਸੰਬੰਧੀ ਵਿਚਾਰ ਕਰਨ ਹਿੱਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਿਸ਼ੇਸ਼ ਇਕੱਤਰਤਾ ਹੋਈ। ੯ ਲੀਡਰਾਂ ਦੇ ਵਾਰੰਟ ਜਾਰੀ ਕੀਤੇ ਗਏ। ਸ੍ਰੀ ਅਕਾਲ ਤਖਤ ਸਾਹਿਬ ਉਤੇ ਲੱਗੇ ਦੀਵਾਨ ਵਿਚ ਇਨ੍ਹਾਂ ਨੇਤਾਵਾਂ ਨੇ ਗ੍ਰਿਫਤਾਰੀ ਦਿੱਤੀ। ਇਨ੍ਹਾਂ ਵਿੱਚੋਂ ਸਰਦਾਰ ਬਹਾਦਰ ਮਹਿਤਾਬ ਸਿੰਘ, ਸ. ਸਰਮੁਖ ਸਿੰਘ ਝਬਾਲ 'ਸ਼੍ਰੋਮਣੀ ਅਕਾਲੀ ਦਲ' ਦੇ ਪਹਿਲੇ ਪ੍ਰਧਾਨ ਅਤੇ ਮਾਸਟਰ ਤਾਰਾ ਸਿੰਘ ਜੀ ਵੀ ਸ਼ਾਮਲ ਸਨ। ਇਸ ਦੀਵਾਨ ਵਿਚ ਸ਼ਾਂਤਮਈ ਮੋਰਚੇ ਦਾ ਐਲਾਨ ਕੀਤਾ ਗਿਆ। ਸਰਕਾਰ ਵੱਲੋਂ ਸਾਰੇ ਜ਼ਿਲ੍ਹਿਆਂ ਨੂੰ ਹਦਾਇਤ ਕੀਤੀ ਗਈ ਕਿ ਕੋਈ ਜਥਾ ਗੁਰੂ ਕੇ ਬਾਗ਼ ਵੱਲ ਨੂੰ ਨਾ ਚੱਲੇ। ਗੁਰੂ ਕੇ ਬਾਗ਼ ਦੇ ਸਾਰੇ ਰਾਹ ਸੀਲ ਕਰ ਦਿੱਤੇ ਗਏ। ੨੭-੨੮ ਅਗਸਤ ਤੋਂ ਸਿੰਘਾਂ ਨੇ ਰੋਸਮਈ ਅਤੇ ਸ਼ਾਂਤਮਈ ਮੋਰਚੇ ਦਾ ਐਲਾਨ ਕੀਤਾ ਗਿਆ ਅਤੇ ੨੭-੨੮ ਅਗਸਤ ਤੋਂ ਸਿੰਘਾਂ ਦੇ ਜਥੇ ਹਰ ਰੋਜ਼ ਜਾਣ ਲੱਗੇ। ਪਹਿਲਾਂ ੫੦ ਸਿੰਘਾਂ ਦਾ ਜਥਾ ਮਾਲਵੇ ਤੋਂ ਜਥੇਦਾਰ ਪ੍ਰਤਾਪ ਸਿੰਘ ਦੀ ਅਗਵਾਈ ਵਿਚ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਰਦਾਸ ਕਰ ਕੇ ਗੁਰੂ ਪਾਤਸ਼ਾਹ ਦਾ ਓਟ-ਆਸਰਾ ਲੈ ਕੇ ਅਤੇ ਪੂਰੀ ਤਰ੍ਹਾਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਚੱਲਿਆ। ਦੂਜਾ ਜਥਾ ਜਥੇਦਾਰ ਰਤਨ ਸਿੰਘ ਫਿਰੋਜ਼ਪੁਰੀ ਦੀ ਅਗਵਾਈ ਵਿਚ ਚੱਲਿਆ। ਤੀਸਰਾ ਜਥਾ ੩੧-੮-੧੯੨੨ ਨੂੰ ਉਸੇ ਤਰ੍ਹਾਂ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਰਦਾਸ ਕਰ ਕੇ ਅਤੇ ਬਿਲਕੁਲ ਸ਼ਾਂਤਮਈ ਰਹਿਣ ਦਾ ਪ੍ਰਣ ਕਰਕੇ ਚਲਿਆ। ਇਸੇ ਤਰ੍ਹਾਂ ਇਹ ਜਥਿਆਂ ਦਾ ਸਿਲਸਿਲਾ

ਮੋਰਚੇ ਦੇ ੧੧ ਨਵੰਬਰ, ੧੯੨੨ ਈ. ਨੂੰ ਫਤਿਹ ਹੋਣ ਤੀਕ ਜਾਰੀ ਰਿਹਾ। ਇਨ੍ਹਾਂ ਮੋਰਚਿਆਂ ਦੌਰਾਨ ਸਰਕਾਰ ਵੱਲੋਂ ਸੰਘਰਸ਼ੀ ਸਿੰਘਾਂ ਉਤੇ ਬੇਦਰਦੀ ਨਾਲ ਭਾਰੀ ਲਾਠੀਚਾਰਜ ਕੀਤਾ ਜਾਂਦਾ। ਜ਼ਖ਼ਮੀਆਂ ਨੂੰ ਫੜ ਕੇ ਘਸੀਟਿਆ ਜਾਂਦਾ। ਘੋੜਿਆਂ ਦੇ ਸੁੰਮਾਂ ਹੇਠ ਲਿਤਾੜਿਆ ਜਾਂਦਾ। ਸਿੰਘ ਸ਼ਾਂਤਮਈ ਰਹਿੰਦਿਆਂ ਹੋਇਆਂ ਸਤਿਨਾਮੁ-ਵਾਹਿਗੁਰੂ ਦਾ ਜਾਪ ਨਿਰੰਤਰ ਜਾਰੀ ਰੱਖਦੇ। ਇਸੇ ਦੌਰਾਨ ਭਾਰੀ ਤਸ਼ੱਦਦ ਕਾਰਨ ਕਈ ਸਿੰਘ ਬੇਹੋਸ਼ ਹੋ ਜਾਂਦੇ ਪ੍ਰੰਤੂ ਹੋਸ਼ ਆਉਣ ਉਤੇ ਮੁੜ ਅਗਾਂਹ ਨੂੰ ਚਲ ਪੈਂਦੇ, ਧੰਨ ਗੁਰਸਿੱਖੀ! ਬੀ. ਟੀ. ਦੀ ਪੁਲਿਸ ਫਿਰ ਉਹੀ ਜਾਲਮਾਨਾ ਤਸ਼ੱਦਦ ਕਰਦੀ। ਪ੍ਰੰਤੂ ਸਿੰਘ "ਸਤਿਨਾਮੁ-ਵਾਹਿਗੁਰੂ" ਦਾ ਜਾਪ ਕਰਦੇ ਹੀ ਆਖਰੀ ਦਮ ਤੀਕ ਜੂਝਦੇ ਰਹਿੰਦੇ। ਮਹਾਤਮਾ ਗਾਂਧੀ ਅਤੇ ਅਖੌਤੀ ਰਾਸ਼ਟਰੀ ਨੇਤਾਵਾਂ ਵੱਲੋਂ ਕੱਢੇ ਜਾਂਦੇ ਸ਼ਾਂਤਮਈ ਜਲੂਸਾਂ ਅਤੇ ਜਲਸਿਆਂ ਉਤੇ ਕਦੀ ਅਜਿਹਾ ਕਹਿਰ ਨਹੀਂ ਸੀ ਵਰਤਾਇਆ ਗਿਆ। ਜਲ੍ਹਿਆਂ ਵਾਲੇ ਬਾਗ਼ ਦੀ ਮਿਸਾਲ ਵੱਖਰੀ ਹੈ। ੧੧ ਨਵੰਬਰ, ੧੯੨੨ ਈ. ਤਕ ਇਹ ਮੋਰਚਾ ਲਗਾਤਾਰ ਚੱਲਦਾ ਰਿਹਾ। ਆਖਰ ਸਰਕਾਰ ਨੇ ਹੰਭ ਕੇ ਵਿਚਕਾਰ ਵਿਚੋਲਾ ਪਾ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ-ਖਾਲਸਾ ਪੰਥ ਨੂੰ ਦੇ ਦਿੱਤੀ। ਮੋਰਚੇ ਵਿਚ ਅੰਗਰੇਜ਼ ਹਾਰੇ ਅੰਗਰੇਜ਼ਾਂ ਦਾ ਹਬਸ਼ੀਆਂ ਵਾਲਾ ਜਬਰ ਅਤੇ ਜੁਲਮ ਸਿੰਘਾਂ ਦੇ ਸਬਰ ਅੱਗੇ ਵਾਰ ਵਾਰ ਹਾਰਿਆ। ਇਸ ਤਰ੍ਹਾਂ ਖਾਲਸਾ ਪੰਥ ਦੀ ਸ਼ਾਨਦਾਰ ਜਿੱਤ ਹੋਈ ਅਤੇ ਸਰਕਾਰ ਨੇ ਪੁਲਿਸ ਵਾਪਸ ਬੁਲਾ ਲਈ ਅਤੇ ਸਾਰੀਆਂ ਪਾਬੰਦੀਆਂ ਹਟਾ ਲਈਆਂ। ਸਾਰੇ ਮੋਰਚਿਆਂ ਦੀ ਇਹ ਵੀ ਵਿਲੱਖਣਤਾ ਹੈ ਕਿ ਜੋ ਰਸਤਾ ਸ਼ਾਂਤਮਈ ਸੰਘਰਸ਼ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲੋਂ ਵਿਖਾਇਆ ਉਸੇ ਰਸਤੇ ਤੁਰਦਿਆਂ ਸ਼ਾਂਤਮਈ ਰਹਿੰਦਿਆਂ ਅਕਾਲ ਪੁਰਖ ਦਾ ਜਾਪ ਕਰਦਿਆਂ ਸ਼ਹੀਦੀਆਂ ਦੇ ਕੇ ਵਿਸ਼ਵ ਨੂੰ ਇਕ ਸ਼ਾਂਤਮਈ ਸੰਘਰਸ਼ ਦਾ ਰਸਤਾ ਵਿਖਾਇਆ। ਸਾਡੇ ਦੇਸ਼ ਦੇ ਵੱਡੇ-ਵੱਡੇ ਅਖੌਤੀ ਰਾਸ਼ਟਰੀ ਨੇਤਾ ਅਤੇ ਅਖੌਤੀ ਵਿਦਵਾਨ ਜਿਹੜੇ ਜੰਗ-ਏ-ਅਜ਼ਾਦੀ ਦੇ ਸੰਘਰਸ਼ ਨੂੰ ਸ਼ਾਂਤਮਈ ਕਹਿੰਦੇ ਨਹੀਂ ਥੱਕਦੇ ਉਹ ਸੰਘਰਸ਼ ਤਾਂ ੧੯੮੫ ਈ. ਤੋਂ ਬਾਅਦ ਸ਼ੁਰੂ ਹੋਇਆ ਸੀ ਪਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ੧੬੦੬ ਈ. ਵਿਚ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ੧੧ ਨਵੰਬਰ, ੧੬੭੫ ਈ. ਨੂੰ ਅਤੇ ਕਾਲੇ ਪਾਣੀ ਦੀ (ਸੈਲੂਲਰ) ਜੇਲ ਵਿਚ ਜੰਗ-ਏ-ਅਜ਼ਾਦੀ ਦੇ ਪਹਿਲੇ ਸੰਘਰਸ਼ੀ ਯੋਧੇ ਬਾਬਾ ਮਹਾਰਾਜ ਸਿੰਘ ਜੀ ਦੀ ਸ਼ਹੀਦੀ ੫ ਜੁਲਾਈ, ੧੮੫੬ ਈ. ਨੂੰ ਹੋਈ। ਇਕ ਗੱਲ ਸਪੱਸ਼ਟ ਰੂਪ ਵਿਚ ਸਮਝ ਲੈਣੀ ਚਾਹੀਦੀ ਹੈ ਕਿ ਦੂਜੇ ਪਾਸੇ ਜੰਗ-ਏ-ਅਜ਼ਾਦੀ ਦੇ ਹਥਿਆਰਬੰਦ ਘੋਲ ਦਾ ਅਗਾਜ਼ ਵੀ ਸਰਦਾਰ ਕਰਤਾਰ ਸਿੰਘ ਸਰਾਭਾ, ਸ਼ਹੀਦ-ਏ-ਆਜ਼ਮ, ਸਰਦਾਰ ਭਗਤ ਸਿੰਘ, ਸਰਦਾਰ ਊਧਮ ਸਿੰਘ ਨੇ ਕੀਤਾ ਅਤੇ ਫਿਰ ਗ਼ਦਰ ਅਕਾਲੀ ਲਹਿਰ, ਬੱਬਰ ਅਕਾਲੀ ਲਹਿਰ ਵਾਲਾ ਸੰਘਰਸ਼ ਵੀ ਹਥਿਆਰ ਬੰਦ ਤਰੀਕਿਆਂ ਨਾਲ ਹੀ

ਹੋਇਆ ਸੀ। ਇਨ੍ਹਾਂ ਕੁਰਬਾਨੀਆਂ ਅਤੇ ਸ਼ਹੀਦੀਆਂ ਨੇ ਦੇਸ਼ ਦੀ ਅਜ਼ਾਦੀ ਦਾ ਮੁਢ ਹੀ ਨਹੀਂ ਸੀ ਬੰਨ੍ਹਿਆ ਸਗੋਂ ਅਜ਼ਾਦੀ ਨੂੰ ਯਕੀਨੀ ਬਣਾਇਆ। ਖਾਲਸਾ ਪੰਥ ਨੇ ਗੁਰੂ ਕੇ ਭਾਣੇ ਵਿਚ ਵਿਚਰਦਿਆਂ ਸਬਰ ਨਾਲ ਜਬਰ ਨੂੰ ਹਰਾਇਆ। ਸਿੰਘਾਂ ਨੇ ਆਤਮਿਕ ਬੀਰਤਾ ਨਾਲ ਅੰਗਰੇਜ਼ਾਂ ਦੀਆਂ ਅੰਨ੍ਹੀਆਂ ਸ਼ਕਤੀਆਂ ਦੇ ਜਾਬਰ ਪਸ਼ੂ-ਬਲ ਤਥਾ ਬਾਹੂ-ਬਲ ਨੂੰ ਪਛਾੜ ਕੇ ਰੱਖ ਦਿੱਤਾ ਅਤੇ ਹਥਿਆਰਬੰਦ ਸੰਘਰਸ਼ ਨਾਲ ਸਰਕਾਰ ਅੰਗਰੇਜ਼ੀ ਦੇ ਵੱਡੇ-ਵੱਡੇ ਥੰਮ ਹਿਲਾ ਕੇ ਡਾਵਾਂਡੋਲ ਕਰ ਦਿੱਤੇ ਅਤੇ ਇਕ ਨਵਾਂ ਇਤਿਹਾਸ ਸਿਰਜ ਦਿੱਤਾ।

ਸਿੰਘਾਂ ਉਤੇ ਹੋ ਰਹੇ ਅਣਮਨੁੱਖੀ ਜਬਰ ਅਤੇ ਜ਼ੁਲਮ ਨੂੰ ਗੰਭੀਰਤਾ ਨਾਲ ਮਹਿਸੂਸ ਕਰਦਿਆਂ ਮੌਲਾਨਾ ਮੁਹੰਮਦ ਅਲੀ ਅਤੇ ਮੌਲਾਨਾ ਸ਼ੌਕਤ ਅਲੀ ਦੀ ਮਾਤਾ ਸਭ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੀ। ਉਪਰੰਤ ਉਸ ਨੇ ਮਸਜਿਦਾਂ ਵਿਚ ਮੁਸਲਮਾਨ ਭਰਾਵਾਂ ਦੇ ਵੱਡੇ-ਵੱਡੇ ਇਕੱਠ ਕਰ ਕੇ ਉਨ੍ਹਾਂ ਨੂੰ ਸਰਕਾਰ ਅੰਗਰੇਜ਼ੀ ਦਾ ਡੱਟ ਕੇ ਵਿਰੋਧ ਕਰਨ ਅਤੇ ਸਿੰਘਾਂ-ਸੂਰਮਿਆਂ ਦੀ ਪੂਰੀ ਮਦਦ ਕਰਨ ਲਈ ਪ੍ਰੇਰਦੀ ਰਹੀ। ਇਸ ਤੋਂ ਇਲਾਵਾ ਸ੍ਰੀ ਅੰਮ੍ਰਿਤਸਰ ਸਾਹਿਬ ਨਿਵਾਸੀ ਸੈਫ-ਉ-ਦੀਨ ਕਿਚਲੂ ਤਾਂ ਇਕ ਤਰ੍ਹਾਂ ਨਾਲ ਪੱਕੇ ਅਕਾਲੀ ਹੀ ਬਣ ਗਏ ਸਨ ਅਤੇ ਸਿੰਘ ਵੀ ਉਨ੍ਹਾਂ ਨੂੰ ਸਤਿਕਾਰ ਨਾਲ ਕਿਚਲੂ ਸਿੰਘ ਹੀ ਕਹਿਣ ਲੱਗ ਪਏ ਸਨ। ਇਸੇ ਤਰ੍ਹਾਂ ਕੁਝ ਹਿੰਦੂਆਂ ਅਤੇ ਮੁਸਲਮਾਨਾਂ ਨੇ ਵੀ ਪੂਰੀ ਹਮਾਇਤ ਕੀਤੀ। ਇਹ ਸਭ ਲੋਕ ਸਰਕਾਰ ਅੰਗਰੇਜ਼ੀ ਦੇ ਕੱਟੜ ਵਿਰੋਧੀ ਸਨ।

ਇਨ੍ਹਾਂ ਮੋਰਚਿਆਂ ਵਿਚ ਵਾਰ-ਵਾਰ ਅੰਗਰੇਜ਼ ਸਰਕਾਰ ਦੀ ਹਾਰ ਹੋਈ ਅਤੇ ਖਾਲਸਾ ਪੰਥ ਦੀ ਜਿੱਤ ਹੋਈ ਅਤੇ ਸਾਰੀਆਂ ਸੰਘਰਸ਼ੀ ਜਿੱਤਾਂ ਦੇਸ਼ ਦੇ ਅਜ਼ਾਦੀ ਸੰਗਰਾਮ ਵਿਚ ਨਵੇਂ ਮੀਲ ਪੱਥਰ ਸਾਬਤ ਹੁੰਦੀਆਂ ਰਹੀਆਂ। ਇਸੇ ਮੋਰਚੇ ਦੌਰਾਨ ਹੀ ਅਕਤੂਬਰ, ੧੯੨੨ ਈ. ਨੂੰ ਪੰਜਾ ਸਾਹਿਬ ਦਾ ਮਹਾਨ ਸ਼ਹੀਦੀ ਸਾਕਾ ਵਾਪਰਿਆ। ਗੁਰੂ ਕੇ ਬਾਗ਼ ਦੇ ਫੱਟੜ-ਜ਼ਖ਼ਮੀ ਕੈਦੀਆਂ ਨੂੰ ਰੇਲ ਗੱਡੀ ਰਾਹੀਂ ਅਟਕ ਦੀ ਜ਼ੇਲ੍ਹ ਭੇਜਿਆ ਜਾ ਰਿਹਾ ਸੀ। ਇਹ ਸਾਰੇ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਅਤੇ ਫੱਟੜ ਹੋਏ ਹੋਏ ਸਨ ਅਤੇ ਭੁੱਖੇ-ਤਿਹਾਏ ਸਨ। ਇਹ ਅੰਗਰੇਜ਼ ਦੇ ਨਿਰਦਈਪੁਣੇ ਦੀ ਮੂੰਹ ਬੋਲਦੀ ਤਸਵੀਰ ਸੀ। ਪਤਾ ਕਰਾਉਣ 'ਤੇ ਹਸਨ ਅਬਦਾਲ ਪੰਜਾ ਸਾਹਿਬ ਦੀ ਸੰਗਤ ਨੇ ਸਿੰਘਾਂ ਨੂੰ ਜਲ-ਪਾਣੀ ਛਕਾਉਣ ਦਾ ਪ੍ਰਬੰਧ ਕੀਤਾ ਅਤੇ ਸਟੇਸ਼ਨ ਮਾਸਟਰ ਨੂੰ ਗੱਡੀ ਰੋਕਣ ਲਈ ਬੇਨਤੀ ਕੀਤੀ। ਪਰ ਸਰਕਾਰ ਦੀ ਆਗਿਆ ਅਨੁਸਾਰ ਸਟੇਸ਼ਨ ਮਾਸਟਰ ਨੇ ਗੱਡੀ ਰੋਕਣ ਤੋਂ ਇਨਕਾਰ ਕਰ ਦਿੱਤਾ। ਸਿੰਘਾਂ ਦੇ ਸਾਹਮਣੇ ਖਾਲਸੇ ਦਾ ਸ਼ਹੀਦੀ ਇਤਿਹਾਸ ਅਤੇ ਬੁਲੰਦ ਨਾਹਰਾ— *"ਮੇਰਾ ਸਿਰ ਜਾਏ ਤਾਂ ਜਾਏ ਪਰ ਸਿੱਖੀ ਸਿਦਕ ਨਾ ਜਾਏ"* ਸੀ। ਖਾਲਸਾ ਅਡੋਲ ਸੀ! ਉਪਰੰਤ ਸਿੰਘ ਰੇਲ ਲਾਈਨ ਉੱਪਰ ਸੀਸ ਟਿਕਾ ਕੇ ਲੰਮੇ ਪੈ ਗਏ ਅਤੇ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ

ਦੀਆਂ ਧੌਣਾਂ ਉਤੋਂ ਦੀ ਗੱਡੀ ਲੰਘ ਗਈ। ਉਹ ਗੁਰੂ ਕੇ ਮਹਾਨ ਸਿੰਘ ਸ਼ਹੀਦੀ ਪਾ ਗਏ ਤਾਂ ਡ੍ਰਾਈਵਰ ਨੂੰ ਨਿਯਮਾਂ ਅਨੁਸਾਰ ਗੱਡੀ ਰੋਕਣੀ ਪਈ। ਜਿੰਨੀ ਦੇਰ ਵਿਚ ਸਰਕਾਰੀ ਰੇਲ ਅਤੇ ਪੁਲਿਸ ਅਧਿਕਾਰੀਆਂ ਨੇ ਆਪਣੀ ਕਾਇਦ-ਏ-ਕਾਨੂੰਨ ਦੀ ਕਾਰਵਾਈ ਕੀਤੀ ਓਨੀ ਦੇਰ ਵਿਚ ਸੰਗਤ ਨੇ ਸਿੰਘਾਂ ਨੂੰ ਲੰਗਰ ਅਤੇ ਜਲ ਛਕਾ ਕੇ ਆਪਣਾ ਪ੍ਰਣ ਪੂਰਾ ਕੀਤਾ। ਦੁਨੀਆ ਦੇ ਇਤਿਹਾਸ ਵਿਚ ਅਜਿਹੀ ਕੋਈ ਹੋਰ ਘਟਨਾ ਨਹੀਂ ਮਿਲਦੀ ਜਦੋਂ ਕਿਸੇ ਨੇ ਆਪਣੀਆਂ ਕੀਮਤੀ ਜ਼ਿੰਦਗੀਆਂ ਇਉਂ ਅਰਪਣ ਕਰ ਕੇ ਭੁੱਖੇ-ਭਾਣੇ ਲੋਕਾਂ ਦੀ ਭੁੱਖ ਦੀ ਤ੍ਰਿਪਤੀ ਕਰਵਾਈ ਹੋਵੇ। ਆਪਣੀਆਂ ਮਨੋਕਾਮਨਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਅਤੇ ਕਾਰਜ ਸਿਧੀ ਲਈ ਜਾਨਵਰਾਂ ਦੀ ਬਲੀ ਦੇਣ ਦੀ ਪਰੰਪਰਾ ਦੇ ਧਾਰਨੀ ਅਤੇ ਮੁਗ਼ਲਾਂ ਤੋਂ ਬਾਅਦ ਅੰਗਰੇਜ਼ਾਂ ਦੀ ਗ਼ੁਲਾਮੀ ਦੇ ਜੂਲੇ ਹੇਠ ਹੀ ਚਲਣਾ ਕਬੂਲ ਕਰਨ ਵਾਲੇ ਦੇਸ਼ ਵਿਚ ਅਜਿਹਾ ਸ਼ਹੀਦੀਆਂ ਦਾ ਦੌਰ ਭਾਰਤੀਆਂ ਦੀ ਸਮਝ ਤੋਂ ਬਾਹਰ ਸੀ। ਪ੍ਰੋ. ਕਰਤਾਰ ਸਿੰਘ (ਦੁੱਗਲ) ਨੇ ਆਪਣੀ ਕਹਾਣੀ "ਕਰਾਮਾਤ" ਵਿਚ ਇਸ ਘਟਨਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਜਿਵੇਂ ਬਾਬੇ ਨਾਨਕ ਨੇ ਪਰਬਤ ਨੂੰ ਰੋਕ ਦਿੱਤਾ ਸੀ ਇਸੇ ਤਰ੍ਹਾਂ ਸਿੰਘਾਂ ਨੇ ਭੱਜੀ ਆਉਂਦੀ ਗੱਡੀ ਨੂੰ ਸੀਸ ਭੇਂਟ ਕਰ ਕੇ ਥੰਮ ਦਿੱਤਾ। ਸ਼੍ਰੋਮਣੀ ਢਾਡੀ ਅਤੇ ਪੰਥ ਦੇ ਪ੍ਰਸਿੱਧ ਵਿਦਵਾਨ ਗਿਆਨੀ ਸੋਹਣ ਸਿੰਘ ਸੀਤਲ ਨੇ ਆਪਣੀ ਕਵਿਤਾ 'ਗੱਡੀ ਪੰਜਾ ਸਾਹਿਬ' ਵਿਚ ਸਿੱਖਾਂ ਦੀ ਸ਼ਲਾਘਾ ਵਿਚ ਲਿਖਿਆ ਹੈ:-

*ਨਿਰਾ ਕਹਿਣ ਨਹੀਂ ਕਰਨ ਵੀ ਜਾਣਦੇ ਹਾਂ,*
*ਫੜ੍ਹਾਂ ਫੋਕੀਆਂ ਖਾਲਸੇ ਮਾਰਦੇ ਨਹੀਂ।*
*ਪੁੱਤਰ ਦਸਮੇਸ਼ ਦੇ ਵੀਰ ਹਾਂ ਦੀਪ ਸਿੰਘ ਦੇ,*
*ਲੱਥੇ ਸੀਸ ਤੇ ਵੀ ਤੇਗੋਂ ਹਾਰਦੇ ਨਹੀਂ।*
*ਰੁਲ ਰੇਤ ਅੰਦਰ ਟੁਕੜੇ ਹੋ ਭਾਵੇਂ,*
*ਕਣੀ ਇਕ ਵੀ ਹੀਰੇ ਦੀ ਦਮਕਦੀ ਰਹੂ।*
*ਜਦ ਤਕ ਸੂਰਜ ਚੰਦ ਦੋਵੇ ਕਾਇਮ ਸੀਤਲ,*
*ਸ਼ਾਨ ਖਾਲਸੇ ਦੀ ਸਦਾ ਚਮਕਦੀ ਰਹੂ।*

ਬੜਾ ਲੰਮਾ ਸਮਾਂ ਸਾਡੇ ਸਕੂਲੀ ਬਾਲਕ ਬੱਚੇ-ਬੱਚੀਆਂ ਅਤੇ ਕਵੀਸ਼ਰਾਂ, ਢਾਡੀਆਂ ਅਤੇ ਆਮ ਨੌਜਵਾਨਾਂ ਵੱਲੋਂ 'ਗੱਡੀ ਪੰਜਾ ਸਾਹਿਬ' ਬੜੇ ਜੋਸ਼ ਪਰੰਤੂ ਭਰਪੂਰ ਸ਼ਰਧਾ ਨਾਲ ਗਾਈ ਜਾਂਦੀ ਸੀ। ਸਮੇਂ ਦੀਆਂ ਸਰਕਾਰਾਂ ਦੀਆਂ ਪੰਥ ਵਿਰੋਧੀ ਸਾਜ਼ਿਸੀ ਚਾਲਾਂ ਅਤੇ ਸਾਡੀਆਂ ਆਪਣੀਆਂ ਕਮੀਆਂ-ਕਮਜ਼ੋਰੀਆਂ ਕਾਰਨ ਇਹ ਸਭ ਅਲੋਪ ਹੁੰਦਾ ਚਲਾ ਗਿਆ ਅਤੇ ਅਸੀਂ ਆਪਣੇ ਸ਼ਾਨਾਂਮੱਤੇ ਇਤਿਹਾਸ ਨਾਲੋਂ ਟੁੱਟਦੇ ਚਲੇ ਗਏ।

ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਨੂੰ ਵਿਭਚਾਰੀ ਅਤੇ ਅੰਗਰੇਜ਼ਾਂ ਦੇ ਪਿੱਠੂ ਸੁੰਦਰ ਦਾਸ ਦੇ ਕਬਜ਼ੇ ਹੇਠੋਂ ਅਜ਼ਾਦ ਕਰਾਉਣ ਅਤੇ ਗੁਰਦੁਆਰਾ ਸਾਹਿਬ ਦੀ ਪੰਥਕ

ਮਰਯਾਦਾ ਬਹਾਲ ਕਰਾਉਣ ਹਿੱਤ ਰੋਸ ਪ੍ਰਗਟਾਉਂਦੇ ਸ਼ਾਂਤਮਈ ਨਿਹੱਥੇ ਸਿੰਘਾਂ ਉੱਤੇ ਮਹੰਤ ਦੇ ਕਹਿਣ ਉੱਤੇ ਸਰਕਾਰ ਅੰਗਰੇਜ਼ੀ ਦੇ ਅਹਿਲਕਾਰ ਬੀ.ਟੀ. ਦੇ ਹੁਕਮ ਨਾਲ ਕੀਤੇ ਅੰਨੇਵਾਹ ਲਾਠੀਚਾਰਜ ਅਤੇ ਗੋਲੀਬਾਰੀ ਨਾਲ ਲਹੂ-ਲੁਹਾਣ ਹੋਏ ਭੁੱਖੇ-ਭਾਣੇ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣ ਹਿਤ ਰੇਲ ਨੂੰ ਰੋਕਣ ਲਈ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਵੱਲੋਂ ਦਿੱਤੀ ਸ਼ਹੀਦੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਭੁੱਖੇ-ਤਿਹਾਏ ਸਾਧੂਆਂ ਨੂੰ ਲੰਗਰ ਛਕਾ ਕੇ ਕੀਤੇ ਸੱਚਾ ਸੌਦਾ, ਭਾਈ ਘਨੱਈਆ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਦੌਰਾਨ ਬਿਨਾਂ ਭੇਦ-ਭਾਵ ਕੀਤੀ ਜਲ-ਪਾਣੀ ਦੀ ਸੇਵਾ, ਬਾਬਾ ਮੋਤੀ ਰਾਮ ਮਹਿਰਾ ਵੱਲੋਂ ਸਰਹਿੰਦ ਦੇ ਠੰਢੇ ਬੁਰਜ ਵਿਚ ਕੈਦ ਮਾਤਾ ਗੁਜਰੀ ਜੀ, ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਦੀ ਕੀਤੀ ਦੁੱਧ-ਪਾਣੀ ਨਾਲ ਸੇਵਾ ਅਤੇ ਭਾਈ ਤਾਰੂ ਸਿੰਘ ਜੀ ਵੱਲੋਂ ਜੰਗਲਾਂ ਵਿਚ ਵਿਚਰਦੇ ਸਿੰਘਾਂ ਦੀ ਪ੍ਰਸ਼ਾਦੇ-ਪਾਣੀ ਦੀ ਸੇਵਾ ਹਿੱਤ ਦਿੱਤੀਆਂ ਸ਼ਹੀਦੀਆਂ ਦੀ ਕੜੀ ਵਿਚ ਇਕ ਹੋਰ ਕੜੀ ਸ਼ਾਮਲ ਹੋ ਗਈ ਅਤੇ ਸ਼ਹੀਦੀ ਦੇ ਕੇ ਸਚਮੁੱਚ ਹੀ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਹੁਰਾਂ ਨੇ *"ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥"* ਦੇ ਗੁਰਵਾਕ ਅਨੁਸਾਰ ਸਤਿਗੁਰੂ ਜੀ ਦੇ ਸੱਚੇ ਸਪੁੱਤਰ ਹੋ ਨਿਬੜੇ। ਖਾਲਸਾ ਪੰਥ ਨੂੰ ਇਸ ਗੱਲ ਉੱਤੇ ਭਰਪੂਰ ਮਾਣ ਅਤੇ ਫ਼ਖਰ ਹੈ ਕਿ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਗੁਰੂ ਕੇ ਮਹਿਲਾਂ ਤਥਾ ਗੁਰੂ ਦੇ ਦੂਲੇ ਮਰਜੀਵੜੇ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਭਾਰਤ ਦੀ ਅਜ਼ਾਦੀ, ਧਰਮ, ਗੌਰਵ ਅਤੇ ਹੋਂਦ ਹਸਤੀ ਹਿੱਤ ਲਾ ਮਿਸਾਲ ਕੁਰਬਾਨੀਆਂ ਕਰਕੇ ਦੁਨੀਆ ਦੇ ਇਤਿਹਾਸ ਵਿਚ ਆਪਣੇ ਪਵਿੱਤਰ ਖ਼ੂਨ ਨਾਲ ਲਿਖ ਕੇ ਨਿਵੇਕਲੇ, ਬੇਜੋੜ ਅਤੇ ਸੁਨਹਿਰੇ ਪੰਨੇ ਜੋੜ ਦਿੱਤੇ। ਇਹ ਤ੍ਰਾਸਦੀ ਭਰਪੂਰ ਅਤੇ ਦੁਖਦਾਇਕ ਗੱਲ ਹੈ ਕਿ ਭਾਰਤ-ਵਾਸੀਆਂ ਨੇ ਪਹਿਲਾਂ ਮੁਗ਼ਲ ਅਤੇ ਫਿਰ ਫਿਰੰਗੀਆਂ/ਅੰਗਰੇਜ਼ਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਵੱਢ ਕੇ ਅਜ਼ਾਦੀ ਦਿਵਾਉਣ ਵਾਲੇ ਖਾਲਸਾ ਪੰਥ ਨੂੰ ਕਦੇ ਵੀ ਬਣਦਾ ਮਾਣ-ਸਨਮਾਨ ਨਹੀਂ ਦਿੱਤਾ ਸਗੋਂ ਹਮੇਸ਼ਾ ਹੀ ਨਫ਼ਰਤ ਅਤੇ ਸ਼ੱਕੀ ਨਜ਼ਰਾਂ ਨਾਲ ਹੀ ਵੇਖਿਆ ਹੈ ਅਤੇ ਪੈਰ-ਪੈਰ ਉਤੇ ਬੇਇਨਸਾਫੀ, ਵਿਤਕਰਾ, ਜਬਰ ਅਤੇ ਜੁਲਮ ਅਤੇ ਸਿੱਖ ਧਰਮ ਵਿਚ ਬੇਲੋੜੀ ਦਖਲ-ਅੰਦਾਜ਼ੀ ਅਤੇ ਧੱਕਾ ਹੀ ਕੀਤਾ ਹੈ। ਪ੍ਰੰਤੂ ਖਾਲਸਾ ਪੰਥ ਹਮੇਸ਼ਾ ਹੀ ਗੁਰੂ ਸਾਹਿਬ ਵੱਲੋਂ ਵਿਖਾਏ ਦੇਸ਼-ਭਗਤੀ, ਨੇਕੀ, ਪਰਉਪਕਾਰ, ਕੁਰਬਾਨੀ, ਸਹਿਣਸ਼ੀਲਤਾ ਅਤੇ ਤਿਆਗ ਦੇ ਰਸਤੇ ਹੀ ਸਾਬਤ ਕਦਮੀ, ਦ੍ਰਿੜ੍ਹਤਾ ਅਤੇ ਸਿਦਕ ਦਿਲੀ ਨਾਲ ਚੱਲਿਆ ਹੈ ਅਤੇ ਆਪਣੀਆਂ ਮਹਾਨ ਪ੍ਰੰਪਰਾਵਾਂ ਅਤੇ ਸ਼ਾਨਾਂਮੱਤੀਆਂ ਰਵਾਇਤਾਂ ਨੂੰ ਕਾਇਮ ਹੀ ਨਹੀਂ ਰੱਖਿਆ ਸਗੋਂ ਇਨ੍ਹਾਂ ਨੂੰ ਚਾਰ ਚੰਨ ਵੀ ਲਾਏ ਹਨ। ਅਜੋਕੇ ਸਮੇਂ ਵਿਚ ਵੀ ਜਦੋਂ ਭਾਰਤ ਦੀ ਤਤਕਾਲੀਨ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ੨੫ ਜੂਨ, ੧੯੭੫ ਈ. ਨੂੰ ਦੇਸ਼ ਅੰਦਰ ਐਮਰਜੈਂਸੀ ਲਾ ਕੇ ਜਮਹੂਰੀਅਤ

ਅਤੇ ਮਨੁੱਖੀ ਅਧਿਕਾਰਾਂ ਨੂੰ ਸਮਾਪਤ ਕਰ ਦਿੱਤਾ ਸੀ ਤਾਂ ਵੀ ਦੇਸ਼ ਨੂੰ ਮੁੜ ਅਜ਼ਾਦ ਕਰਾਉਣ ਹਿੱਤ ਕੇਵਲ ਖਾਲਸਾ ਪੰਥ ਹੀ ਮੈਦਾਨ ਵਿਚ ਨਿੱਤਰਿਆ। ਬਾਕੀ ਸਾਰਾ ਦੇਸ਼ ਸੁਸਰੀ ਵਾਂਗ ਡਰਦਾ ਮਾਰਿਆ ਸੌਂ ਹੀ ਗਿਆ ਸੀ। ਖਾਲਸਾ ਪੰਥ ਨੇ "ਐਮਰਜੈਂਸੀ ਵਿਰੋਧੀ ਮੋਰਚਾ" ਲਗਾ ਕੇ ਢੇਰ ਸਾਰੀਆਂ ਕੁਰਬਾਨੀਆਂ ਕਰ ਕੇ ਦੇਸ਼ ਵਿਚ ਜਮਹੂਰੀਅਤ ਅਤੇ ਮਨੁੱਖੀ ਅਧਿਕਾਰਾਂ ਦੀ ਬਹਾਲੀ ਕਰਵਾਈ ਇਹ ਸ਼ਾਂਤਮਈ ਮੋਰਚਾ ੧੯ ਮਹੀਨੇ ਭਾਵ ਐਮਰਜੈਂਸੀ ਖਤਮ ਹੋਣ ਤੀਕ ਚੱਲਿਆ ਅਤੇ ੪੩੦੦੦ ਸਿੰਘ, ਭੁਝੰਗੀ ਅਤੇ ਸਿੰਘਣੀਆਂ ਜੇਲ੍ਹਾਂ ਵਿਚ ਗਏ ਅਤੇ ਕਈਆਂ ਨੇ ਸ਼ਹੀਦੀਆਂ ਵੀ ਪਾਈਆਂ। ਜਿਸ ਦੇ ਫਲਸਰੂਪ ਇੰਦਰਾ ਗਾਂਧੀ ਨੇ ਡੂੰਘੀ ਸਾਜ਼ਿਸ਼ ਰਚਾ ਕੇ ਪੰਜਾਬ ਦੇ ਹਾਲਾਤ ਵਿਗਾੜੇ ਅਤੇ ੨ ਜੂਨ ਤੋਂ ੬ ਜੂਨ, ੧੯੮੪ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਕੀਤਾ। ਦੁਨੀਆ ਦੇ ਪਾਕ-ਪਵਿੱਤਰ ਧਾਰਮਿਕ ਅਸਥਾਨ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਜਗਤ-ਗੁਰੂ ਜਾਗਤ ਜੋਤ ਅਤੇ ਪ੍ਰਤੱਖ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਗੋਲੀਆਂ ਮਾਰੀਆਂ ਗਈਆਂ ਅਤੇ ਹਜ਼ਾਰਾਂ ਬੇਕਸੂਰੇ-ਨਿਰਦੋਸ਼ ਸਿੱਖ ਨੌਜਵਾਨਾਂ ਨੂੰ ਸ਼ਹੀਦ ਕੀਤਾ ਗਿਆ।

ਜ਼ਾਹਰ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਨੇ ਜਿੱਥੇ ਗੁਰਦੁਆਰਾ ਸਾਹਿਬਾਨ ਨੂੰ ਮਹੰਤਾਂ ਦੇ ਕਬਜੇ ਵਿੱਚੋਂ ਅਜ਼ਾਦ ਕਰਵਾਇਆ, ਉਥੇ ਅੰਗਰੇਜ਼ ਸਰਕਾਰ ਨੂੰ ਵਾਰ-ਵਾਰ ਝੁਕਾ ਕੇ ਕਮਜ਼ੋਰ ਕੀਤਾ ਅਤੇ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਹੱਤਵਪੂਰਨ ਬਲ ਪ੍ਰਦਾਨ ਕੀਤਾ। ਇਹ ਸਰਕਾਰ ਅੰਗਰੇਜ਼ੀ ਦੀ ਹੋਂਦ-ਹਸਤੀ ਨੂੰ ਸਿੱਧੀ ਚੁਣੌਤੀ ਸੀ। ਸਿੰਘ ਸ਼ਹੀਦਾਂ ਨੂੰ ਇਉਂ ਰਾਜ ਸ਼ਕਤੀ ਨਾਲ ਟੱਕਰ ਲੈਣ ਦਾ ਰਾਹ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਪਾਤਸ਼ਾਹ ਤੋਂ ਪਹਿਲਾਂ ਗੁਰਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਦੀ ਸ਼ਹੀਦੀ ਨੇ ਦਿਖਾਇਆ। ਇਹੋ ਕਾਰਨ ਸੀ ਕਿ ਉਸ ਸਮੇਂ ਦੇ ਇਕ ਵੱਡੇ ਹਿੰਦੂ ਲੀਡਰ ਮਦਨ ਮੋਹਨ ਮਾਲਵੀਆਂ ਨੇ ਖ਼ੁਦ ਸ਼ਾਂਤਮਈ ਸਿੰਘਾਂ ਦੀਆਂ ਸ਼ਹੀਦੀਆਂ ਹੁੰਦੀਆਂ ਵੇਖ ਕੇ ਐਲਾਨ ਕਰ ਦਿੱਤਾ ਸੀ ਕਿ ਜੇਕਰ ਭਾਰਤ ਨੂੰ ਅਜ਼ਾਦ ਕਰਾਉਣਾ ਹੈ ਤਾਂ ਹਰ ਘਰ ਵਿਚ ਇਕ-ਇਕ ਬੱਚੇ ਨੂੰ ਸਿੰਘ ਸਜਾਇਆ ਜਾਵੇ। ਇਸੇ ਤਰ੍ਹਾਂ ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਸਿੰਘਾਂ-ਸੂਰਮਿਆਂ ਨੂੰ ਸ਼ਾਂਤਮਈ ਰਹਿੰਦਿਆਂ ਸਤਿਨਾਮੁ-ਵਾਹਿਗੁਰੂ ਦਾ ਜਾਪ ਕਰਦਿਆਂ ਕੇਵਲ ਅਕਾਲ ਪੁਰਖ ਦੇ ਭਾਣੇ ਵਿਚ ਵਿਚ ਵਿਚਰਦਿਆਂ ਅੰਗਰੇਜ਼ੀ ਸਰਕਾਰ ਦਾ ਅਣਮਨੁੱਖੀ ਵਰਤਾਰਾ ਝੱਲਦਿਆਂ ਵੇਖ ਕੇ ਅੰਗਰੇਜ਼ ਈਸਾਈ ਪਾਦਰੀ ਸੀ. ਐਫ. ਐਂਡਰਿਊਜ ਨੇ ਕਿਹਾ ਸੀ ਕਿ ਈਸਾਈ ਕੌਮ ਵਾਲੇ ਤਾਂ ਇਕ ਯਿਸੂ ਮਸੀਹ ਦੀ ਸ਼ਾਂਤਮਈ ਸ਼ਹੀਦੀ ਉਤੇ ਮਾਣ ਕਰਦੇ ਹਨ ਇੱਥੇ ਤਾਂ ਹਰ ਰੋਜ਼ ਅਨੇਕਾਂ ਹੀ ਈਸਾ-

ਮਸੀਹ ਸ਼ਹੀਦ ਹੋ ਰਹੇ ਹਨ। ਇਸੇ ਤਰ੍ਹਾਂ ਚਾਬੀਆਂ ਦੇ ਮੋਰਚੇ ਦੀ ਇਤਿਹਾਸਿਕ ਜਿੱਤ ਉਪਰੰਤ ਮਹਾਤਮਾ ਗਾਂਧੀ ਨੇ ਵੀ ਤਾਰ ਘੱਲ ਕੇ ਸਿੱਖ ਕੌਮ ਨੂੰ ਹਾਰਦਿਕ ਮੁਬਾਰਕਬਾਦ ਦਿੰਦਿਆਂ ਇਸ ਜਿੱਤ ਨੂੰ ਭਾਰਤ ਦੀ ਅਜ਼ਾਦੀ ਦੀ ਲੜਾਈ ਵਿਚ ਪਹਿਲੀ ਜਿੱਤ ਕਰਾਰ ਦਿੱਤਾ ਸੀ। ਭਾਰਤ ਦੀ ਅਜ਼ਾਦੀ ਦੇ ਸਮੁੱਚੇ ਸੰਘਰਸ਼ ਦੌਰਾਨ ਸਿੱਖ ਕੌਮ ਨੇ ੮੦% ਤੋਂ ਵੱਧ ਕੁਰਬਾਨੀਆਂ ਦਿੱਤੀਆਂ ਅਤੇ ਬੇਹਿਸਾਬ ਜੁਰਮਾਨੇ ਭਰੇ ਅਤੇ ਕੁਰਕੀਆਂ ਕਰਵਾਈਆਂ ਪਰ ਸੰਘਰਸ਼ ਤੋਂ ਮੂੰਹ ਨਹੀਂ ਮੋੜਿਆ ਸਗੋਂ ਅੱਗੇ ਵਧ ਕੇ ਸਾਰਾ ਸੰਘਰਸ਼ ਕੀਤਾ। ਇਹ ਬਦਕਿਸਮਤੀ ਹੀ ਸਮਝੋ ਕਿ ੧੫ ਅਗਸਤ, ੧੯੪੭ ਈ. ਵਿਚ ਰਾਜ ਸੱਤਾ ਦੀ ਤਬਦੀਲੀ ਸਮੇਂ ਕਈ ਮਹੀਨੇ ਜਿਸ ਤਰ੍ਹਾਂ ਪੰਜਾਬੀਆਂ ਅਤੇ ਖਾਸ ਕਰਕੇ ਸਿੱਖਾਂ ਦਾ ਕਤਲ-ਏ-ਆਮ, ਲੁੱਟ, ਖਸੁੱਟ ਅਤੇ ਬੇਪਤੀ ਹੋਈ ਲੱਖਾਂ ਹੀ ਪੰਜਾਬੀਆਂ ਨੂੰ ਘਰ, ਘਾਟ ਅਤੇ ਜਰਖੇਜ਼ ਜ਼ਮੀਨਾਂ ਨੂੰ ਛੱਡਣਾ ਪਿਆ। ਆਪਣੇ ਪ੍ਰਾਣਾਂ ਤੋਂ ਵੱਧ ਪਿਆਰੇ ਗੁਰਧਾਮਾਂ ਤੋਂ ਵਿਛੜਨਾ ਪਿਆ। ਉਨ੍ਹਾਂ ਜ਼ਖ਼ਮਾਂ ਨੂੰ ਭਰਨ ਲਈ ਪਤਾ ਨਹੀਂ ਕਿਤਨਾ ਸਮਾਂ ਲਗੇਗਾ। ਸ਼ਾਇਦ ਕਦੀ ਵੀ ਨਹੀਂ! ਇਹ ਜਖ਼ਮ ਲਗਾਤਾਰ ਰਿਸ ਰਹੇ ਹਨ, ਸਗੋਂ ੧੯੮੪ ਈ. ਵਿਚ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰਨ ਅਤੇ ਤਿੰਨ ਦਿਨ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਸਿੱਖਾਂ ਦੇ ਸਮੂਹਿਕ ਕਤਲ-ਏ-ਆਮ ਅਤੇ ਲੁੱਟ ਅਤੇ ਕੁੱਟ ਅਤੇ ਤਕਰੀਬਨ ੧੫ ਸਾਲ ਇਕ ਡੂੰਘੀ ਸਾਜਿਸ਼ ਅਧੀਨ ਸਿੱਖ ਨੌਜੁਆਨੀ ਨੂੰ "ਬੇਟੀ ਹੈ ਸਰਦਾਰ ਕੀ, ਦੇਸ ਕੇ ਗਦਾਰ ਕੀ" ਅਤੇ "ਜਬ ਬੜਾ ਪੇੜ ਗਿਰਤਾ ਹੈ ਤੋਂ ਧਰਤੀ ਕਾਂਪ ਜਾਤੀ ਹੈ" ਕਹਿ ਕੇ ਮਾਰੇ ਸਿੱਖ ਨੌਜਵਾਨਾਂ ਨੂੰ ਅੱਤਵਾਦੀ ਅਤੇ ਵੱਖਵਾਦੀ ਗਰਦਾਨ ਕੇ ਜੋ ਉਨ੍ਹਾਂ ਦੇ ਖ਼ੂਨ ਦੀ ਹੋਲੀ ਖੇਡੀ ਗਈ, ਉਸ ਨਾਲ ਇਹ ਜ਼ਖ਼ਮ ਹੋਰ ਗਹਿਰੇ ਹੋ ਗਏ ਹਨ। ਉਨ੍ਹਾਂ ਨੂੰ ਭਰਨ ਦਾ ਯਤਨ ਤਾਂ ਕਿਸੇ ਨੇ ਕੀ ਕਰਨਾ ਸੀ ਸਗੋਂ ਜ਼ਖ਼ਮਾਂ ਨੂੰ ਭੁੱਲਣ ਲਈ ਹੀ ਕਿਹਾ ਜਾਂਦਾ ਰਿਹਾ ਹੈ। ਇਨ੍ਹਾਂ ਸਿੱਖ ਕੌਮ ਵਿਰੋਧੀ ਸ਼ਕਤੀਆਂ ਨੇ ਅੰਗਰੇਜ਼ਾਂ ਵਾਲੇ ਪੈਂਤੜੇ ਅਪਣਾਉਣੇ ਸ਼ੁਰੂ ਕੀਤੇ ਹੋਏ ਹਨ ਜਿਸ ਅਧੀਨ ਮਹੰਤਾਂ, ਡੇਰੇਦਾਰਾਂ ਅਤੇ ਮੀਡੀਆ ਦਾ ਇਕ ਵਰਗ ਕਈ ਅਖੌਤੀ ਸਿੱਖ ਸੰਪਰਦਾਵਾਂ, ਸੰਸਥਾਵਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਜਿਨ੍ਹਾਂ ਦੀਆਂ ਕਲਮਾਂ ਨਿਗੂਣੇ ਲਾਭਾਂ ਲਈ ਸਿੱਖੀ ਸਰੂਪ ਵਿਚ ਵਿਚਰ ਕੇ ਅਖੌਤੀ ਸਿੱਖ ਬੁੱਧਜੀਵੀਆਂ ਰਾਹੀਂ ਸਿੱਖ ਫ਼ਲਸਫ਼ੇ, ਸਿਧਾਂਤ, ਮਰਯਾਦਾ, ਇਤਿਹਾਸ ਪਰੰਪਰਾਵਾਂ, ਰਵਾਇਤਾਂ ਅਤੇ ਮਹਾਨ ਵਿਰਾਸਤ ਬਾਰੇ ਢੇਰ ਸਾਰੇ ਸ਼ੰਕੇ ਅਤੇ ਭੰਬਲਭੂਸੇ ਖੜ੍ਹੇ ਕੀਤੇ ਜਾ ਰਹੇ ਹਨ। ਟੈਲੀਵੀਜ਼ਨ ਚੈਨਲਾਂ ਰਾਹੀਂ ਸਿੱਖੀ ਸਰੂਪ ਅਤੇ ਸਿਧਾਂਤ ਨੂੰ ਕਰੂਪ ਅਤੇ ਹਾਸੋਹੀਣੇ ਚਿੱਤਰ ਕੇ ਮਖੌਲ ਉਡਾਇਆ ਜਾ ਰਿਹਾ ਹੈ। ਉਧਰ ਸਿੱਖ ਕੌਮ ਦਾ ਵੱਡਾ ਹਿੱਸਾ ਪਦਾਰਥਵਾਦ, ਥੋੜ-ਚਿਰੀ ਲੰਗੜੀ ਸ਼ਕਤੀ ਅਤੇ ਬਣਾਉਟੀ ਸੁੰਦਰਤਾ ਨੰਗੇਜ਼ਵਾਦ ਅਤੇ ਅਸ਼ਲੀਲਤਾ ਅਤੇ ਨਸ਼ਿਆਂ ਦੀ ਦੌੜ ਵਿਚ ਅੰਨ੍ਹੇਵਾਹ ਲੱਗ ਕੇ

ਸਿੱਖੀ ਲਈ ਖੜ੍ਹੇ ਕੀਤੇ ਗਏ ਅਨੇਕਾਂ ਖ਼ਤਰਿਆਂ ਵਿਚ ਚੋਖਾ ਵਾਧਾ ਕਰ ਰਿਹਾ ਹੈ। ਸਿੱਖ ਕੌਮ ਵਿਰੋਧੀ ਸ਼ਕਤੀਆਂ ਵੱਲੋਂ ਪੰਜਾਬ ਵਿਚ ਨਸ਼ਿਆਂ ਦੇ ਦਰਿਆ ਵਹਾ ਕੇ ਪੰਜਾਬ ਦੀ ਜਨਤਾ ਅਤੇ ਖਾਸ ਕਰਕੇ ਜੁਆਨੀ ਨੂੰ ਨਕਾਰਾ ਅਤੇ ਬਲਹੀਣ ਕੀਤਾ ਜਾ ਰਿਹੈ। ਲੰਮੇ ਸਮੇਂ ਤੋਂ ਹਰ ਰੋਜ਼ ਨੌਜਵਾਨ ਲੜਕੇ-ਲੜਕੀਆਂ ਨਸ਼ਿਆਂ ਦੀ ਭੇਟ ਚੜ ਰਹੇ ਹਨ। ਅਨੇਕਾਂ ਘਰਾਂ ਦੇ ਚਿਰਾਗ ਬੁਝ ਰਹੇ ਹਨ ਅਤੇ ਅੱਤ ਦਰਜੇ ਦੀ ਆਰਥਿਕ ਮੰਦਹਾਲੀ ਅਤੇ ਬੇਰੁਜ਼ਗਾਰੀ ਫੈਲ ਰਹੀ ਹੈ। ਅਜਿਹਾ ਸਭ ਕੁਝ ਡੂੰਘੀ ਸਾਜ਼ਿਸ਼ ਅਧੀਨ ਹੀ ਕੀਤਾ ਜਾ ਰਿਹਾ ਹੈ। ਘਰ ਦੇ ਅੰਦਰੋਂ ਵੀ ਆਪਣੀਆਂ ਅਮੁੱਕ ਤ੍ਰਿਸ਼ਨਾਵਾਂ, ਲਾਲਸਾਵਾਂ, ਰਾਜ ਸ਼ਕਤੀ ਅਤੇ ਧਨ-ਦੌਲਤ ਦੀ ਹਵਸ ਅਤੇ ਤਮਾਂ ਆਪਣੀਆਂ ਅਮੁੱਕ ਇੱਛਾਵਾਂ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਨਾਲ ਲਬਰੇਜ਼ ਬੇਈਮਾਨ ਲੋਕ ਵੀ ਸ਼ਾਮਲ ਹਨ। ਕਿਸੇ ਜੰਗਜੂ ਫੌਜ ਦੇ ਚੁਫੇਰਿਓਂ ਘਿਰੇ ਹੋਣ ਵਾਂਗ ਅੱਜ ਸਿੱਖ ਕੌਮ ਚੁਫੇਰਿਓਂ ਘਿਰ ਚੁੱਕੀ ਹੈ ਅਤੇ ਇਸ ਦੀ ਹੋਂਦ ਅਤੇ ਹਸਤੀ ਨੂੰ ਗੰਭੀਰ ਖ਼ਤਰਾ ਬਣਿਆ ਹੋਇਆ ਹੈ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਨੇ ਤਾਂ ਅੰਗਰੇਜ਼ਾਂ ਦੀ ਰੇਲ ਗੱਡੀ ਹੇਠ ਆਪਣੇ ਸੀਸ ਭੇਟ ਕਰ ਕੇ ਜਿੱਥੇ ਸਿਖੀ ਸਿੱਦਕ ਨੂੰ ਪਕੇਰਾ ਅਤੇ ਉਚੇਰਾ ਕੀਤਾ, ਉਥੇ ਅੰਗਰੇਜ਼ ਰਾਜ ਦੇ ਕਫਨ ਵਿਚ ਕਿੱਲ ਠੋਕਦਿਆਂ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਜ਼ਬੂਤੀ ਬਖਸ਼ ਦਿੱਤੀ ਪ੍ਰੰਤੂ ਕੀ ਅਸੀਂ ਜਾਗਾਂਗੇ? ਅਵੇਸਲੇਪਣ ਨੂੰ ਛੱਡਾਂਗੇ? ਆਪਣੇ ਮੂਲ ਪ੍ਰਤੀ ਸੁਜੱਗ ਹੋਵਾਂਗੇ? ਆਪਣੀ ਨੌਜਵਾਨ ਪੀੜੀ ਨੂੰ ਸਾਂਭਾਂਗੇ? ਆਪਣੇ ਨਿਆਰੇ ਸਰੂਪ, ਸ਼ਕਤੀ, ਹਸਤੀ ਧਾਰਮਿਕਤਾ, ਸਿਧਾਂਤ ਅਤੇ ਵਿਰਾਸਤ ਨੂੰ ਕਾਇਮ ਰੱਖਣ ਲਈ ਉੱਦਮ ਕਰਾਂਗੇ? ਜਾਂ ਫਿਰ "ਚੁਰਾਸੀ" ਦੀ ਚਕਾਚੌਂਧ ਵਿਚ ਗਵਾਚ ਜਾਵਾਂਗੇ। ਕੀ ਅਸੀਂ ਆਪਣੇ ਪ੍ਰਤੱਖ ਅਤੇ ਬੁੱਕਲ ਵਿਚ ਲੁਕੇ ਹੋਏ ਖਤਰਨਾਕ ਵਿਰੋਧੀਆਂ ਨੂੰ ਪਛਾਣਾਗੇ? ਜਾਂ ਜਿਵੇਂ ਮੈਸੋਪੋਟਾਮੀਆਂ ਅਤੇ ਬੇਬੇਲੋਨੀਆਂ ਦੀਆਂ ਸਭਿਆਤਾਵਾਂ ਸਫੇ ਹਸਤੀ ਅਤੇ ਦੁਨੀਆਂ ਜਹਾਨ ਤੋਂ ਸਮਾਪਤ ਹੋ ਗਈਆਂ। ਅਸੀਂ ਵੀ ਸਮਾਪਤ ਹੋ ਜਾਵਾਂਗੇ? ਅਜੇ ਸਮਾਂ ਹੈ। ਸੰਭਲਣ ਦੀ ਲੋੜ ਹੈ।

ਆਓ ! ਗੁਰ ਸਿਧਾਂਤ ਅਨੁਸਾਰ ਮਿਲ ਬੈਠ ਕੇ ਵਿਚਾਰ ਕੇ ਏਕਤਾ, ਇਕਸੁਰਤਾ ਅਤੇ ਇਕਸਾਰਤਾ ਪੈਦਾ ਕਰਕੇ ਆਪਣੀ ਨਿੱਜੀ ਫੌਕੀ ਹੰਗਤਾ ਅਤੇ ਹੈਂਕੜ ਛੱਡ ਕੇ ਹੰਭਲਾ ਮਾਰੀਏ। ਦੁਸ਼ਮਣਾਂ ਦੇ ਗੁਮਾਸਤੇ ਬਣਨ ਦੀ ਥਾਂ ਆਪਣੇ ਭਰਾਵਾਂ ਨਾਲ ਮਿਲ ਬੈਠ ਕੇ ਕਾਰਜਸ਼ੀਲ ਹੋਈਏ। ਇਸ ਤੋਂ ਇਲਾਵਾ ਅਜ਼ਾਦ ਭਾਰਤ ਵਿਚ ਅਖੌਤੀ ਸੈਕੂਲੇਰਿਜ਼ਮ (ਧਾਰਮਿਕ ਨਿਰਪੱਖਤਾ) ਅਤੇ ਦੁਨੀਆ ਦੇ ਅਨੇਕਾਂ ਦੇਸ਼ਾਂ, ਸਮੇਤ ਰੋਮਾਨੀਆਂ, ਪੋਲੈਂਡ ਅਤੇ ਰੂਸ ਵਿਚ ਫੇਲ ਹੋਇਆ ਹੋਇਆ ਕਮਿਊਨਿਜ਼ਮ ਅਜੇ ਵੀ ਸਿੱਖੀ ਦਾ ਭਾਰੀ ਨੁਕਸਾਨ ਕਰ ਰਿਹਾ ਹੈ। ਪੰਥਕ ਸਫਾਂ ਵਿਚ ਸਿੱਖੀ ਸਰੂਪ ਵਿਚ ਛੁਪੇ ਹੋਏ ਅੰਦਰਲੇ ਦੁਸ਼ਮਣ ਨੂੰ ਪਹਿਚਾਣੀਏ ਅਤੇ ਪਛਾੜੀਏ ਬਾਹਰਲਾ ਦੁਸ਼ਮਣ ਤਾਂ ਕਦੀ

ਵੀ ਸਿੱਖ ਕੌਮ ਦਾ ਕੁਝ ਵਿਗਾੜ ਹੀ ਨਹੀਂ ਸਕਿਆ ਸਗੋਂ ਜਿਉਂ-ਜਿਉਂ ਬਾਹਰਲਿਆਂ ਨੇ ਜਬਰ, ਜ਼ੁਲਮ ਅਤੇ ਜਾਲਮਤਾ ਦਾ ਦੌਰ ਚਲਾਇਆ ਗਿਆ। ਸਿੱਖ ਕੌਮ ਹਮੇਸ਼ਾ ਹੀ ਜੇਤੂ ਹੋ ਕੇ ਕੁਠਾਲੀ ਰਾਹੀਂ ਲੰਘੇ ਸੋਨੇ ਵਾਂਗੂ ਸ਼ੁੱਧ ਸਰੂਪ ਅਤੇ ਸ਼ਕਤੀ ਵਿਚ ਸੁਰਖਰੂ ਹੋ ਕੇ ਨਿਕਲੀ ਹੈ। ਜਰਵਾਣਿਆਂ ਦੇ ਜਬਰ-ਜੁਲਮ ਵਿਰੁੱਧ ਜੂਝਣ ਵਾਲੇ ਸਿੰਘਾਂ ਨੇ ਤਾਂ ਹੀ ਇਉਂ ਸਿੱਖੀ ਸਿਦਕ, ਦ੍ਰਿੜ੍ਹਤਾ ਅਤੇ ਨਿਰਭੈਤਾ ਨਾਲ ਆਖਣਾ ਸ਼ੁਰੂ ਕੀਤਾ ਸੀ:-

*ਮਨੂੰ ਅਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ,*
*ਜਿਉਂ ਜਿਉਂ ਮਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ।*

ਹਰ ਸੰਘਰਸ਼ ਵਿਚ ਖਾਲਸਾ ਪੰਥ ਦੇ ਹੋਏ ਭਾਰੀ ਜਾਨੀ-ਮਾਲੀ ਨੁਕਸਾਨ ਤੋਂ ਬਾਅਦ ਵੀ ਨਮੋਸ਼ੀ ਜਾਂ ਕਮਜ਼ੋਰੀ ਮਹਿਸੂਸ ਨਹੀਂ ਕੀਤੀ ਜਾਂਦੀ ਸੀ, ਸਗੋਂ ਕਿਹਾ ਜਾਂਦਾ ਸੀ ਕਿ ਜਿਹੜੇ ਸ਼ਹੀਦ ਹੋ ਜਾਂਦੇ ਉਨ੍ਹਾਂ ਨੂੰ "ਕੱਚੇ ਪਿੱਲੇ ਝੜ ਗਏ ਬਾਕੀ ਸ਼ੁੱਧ ਸੋਨਾ ਰਹਿ ਗਿਆ" ਕਹਿ ਕੇ ਹੋਰ ਵੀ ਜ਼ਿਆਦਾ ਆਤਮ ਬਲ (ਸ਼ਕਤੀ) ਨਾਲ ਅਗਲੀ ਚੁਣੌਤੀ ਨਾਲ ਜੂਝਣ ਅਤੇ ਕੁਰਬਾਨੀ ਦੇਣ ਹਿੱਤ ਤਿਆਰ ਹੋ ਜਾਂਦੇ। ਦੁਨੀਆ ਵਿਚ ਸਭ ਤੋਂ ਘੱਟ ਉਮਰ ਅਤੇ ਘੱਟ ਗਿਣਤੀ ਸਿੱਖ ਕੌਮ ਦਾ ਇਹ ਸਾਡਾ ਸ਼ਾਨਾਂਮੱਤਾ ਅਤੇ ਗੌਰਵਸ਼ਾਲੀ ਇਤਿਹਾਸ ਹੈ। ਦੁਨੀਆ ਦੀਆਂ ਕੌਮਾਂ ਨਾਲੋਂ ਬਿਲਕੁਲ ਵੱਖਰਾ, ਵਿਲੱਖਣ ਅਤੇ ਲਾਸਾਨੀ ਇਤਿਹਾਸ ਹੈ। ਸੱਚਮੁਚ ਹੀ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਨੇ ਆਪਣੀਆਂ ਮਹਾਨ ਸ਼ਹੀਦੀਆਂ ਨਾਲ ਸਿੱਖ ਇਤਿਹਾਸ ਨੂੰ ਚਾਰ ਚੰਨ ਲਾ ਦਿਤੇ ਅਤੇ ਅੰਗਰੇਜ਼ਾਂ ਦੇ ਸ਼ਾਹੀ ਮਹੱਲ ਦੇ ਥੰਮ੍ਹ ਹਿਲਾ ਦਿੱਤੇ। ਪਰੰਤੂ ਸ਼ਹੀਦੀ ਪਾ ਕੇ ਉਹ ਖਾਲਸਾ ਪੰਥ ਦੇ ਮਹੱਲ ਨੂੰ ਹੋਰ ਮਜਬੂਤ ਕਰ ਗਏ। ਸਿੰਘਾਂ ਦੀਆਂ ਅਣਗਿਣਤ ਸ਼ਹੀਦੀਆਂ ਅਤੇ ਕੁਰਬਾਨੀਆਂ ਦਾ ਨਤੀਜਾ ਹੀ ਹੈ ਕਿ ਜਿਨ੍ਹਾਂ ਦੇ ਰਾਜ ਉੱਤੇ ਸੂਰਜ ਨਹੀਂ ਸੀ ਛੁਪਦਾ ਉਨ੍ਹਾਂ ਨੂੰ ਸਮੁੰਦਰੋਂ ਪਾਰ ਕਰਕੇ ਭਾਰਤੀਆਂ ਨੂੰ ੧੧੯੨ ਈ. ਵਿਚ ਖੁੱਸੀ ਹੋਈ ਅਜ਼ਾਦੀ ਮੁੜ ੧੫ ਅਗਸਤ, ੧੯੪੭ ਈ. ਨੂੰ ਪ੍ਰਾਪਤ ਹੋ ਗਈ।

ਨਿਸਚੇ ਹੀ! ਜਿਨ੍ਹਾਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਨਿਰਭਉ, ਨਿਰਵੈਰ ਅਤੇ ਨਿਧੜਕ ਰਹਿੰਦਿਆਂ ਹੋਇਆਂ ਨੇ ਜਿਹੜੀਆਂ ਲਾਮਿਸਾਲ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਪਾਈਆਂ। ਉਨ੍ਹਾਂ ਅੰਦਰ ਗੁਰਮਤਿ ਗਿਆਨ ਦੀ ਜੋਤਿ ਹਮੇਸ਼ਾ ਪ੍ਰਚੰਡ ਸੀ। ਉਨ੍ਹਾਂ ਸਾਹਮਣੇ ਗੁਰੂ ਸਾਹਿਬਾਨ, ਗੁਰੂ ਕੇ ਪਰਵਾਰਾਂ, ਗੁਰੂ ਕੇ ਲਾਲਾਂ, ਸ਼ਹੀਦ ਸਿੰਘਾਂ, ਸਿੰਘਣੀਆਂ ਦਾ ਅਦੁੱਤੀ ਇਤਿਹਾਸ ਉਨ੍ਹਾਂ ਦਾ ਮਾਰਗ-ਦਸੇਰਾ ਹੀ ਨਹੀਂ ਸੀ ਸਗੋਂ ਉਨ੍ਹਾਂ ਲਈ ਆਤਮਕ ਸ਼ਕਤੀ, ਅੰਦਰੂਨੀ ਸੱਚੀ ਬੀਰਤਾ ਦਾ ਦੈਵੀ ਸ੍ਰੋਤ ਵੀ ਸੀ। ਜਿਸ ਨਾਲ ਉਨ੍ਹਾਂ ਸਿੰਘਾਂ-ਸੂਰਮਿਆਂ ਨੇ 'ਸ਼ੁਭ ਕਰਮਨ' ਲਈ 'ਸੀਸ ਤਲੀ' ਉਤੇ ਧਰ ਕੇ "ਪ੍ਰੇਮ ਖੇਲਿਆ" ਅਤੇ ਸੱਚਮੁੱਚ ਹੀ ਸਚਿਆਰ-ਸ਼ੁੱਧ ਸਰੂਪ ਖਾਲਸਾ ਹੋ ਨਿੱਬੜੇ। ਉਹ ਸਿੱਖ ਸੰਸਰ ਵਿਚ ਮੰਨਿਆ ਹੋਇਆ ਸੰਤ ਦੇ ਨਾਲ ਨਾਲ ਸਿਪਾਹੀ ਵੀ ਹੈ। ਸਿੰਘਾਂ ਦੀ ਬੀਰਤਾ ਨੂੰ ਤਾਂ ਮੁਗ਼ਲਾਂ ਨੇ ਵੀ ਮੰਨਿਆ, ਜ਼ਕਰੀਆ ਖਾਨ ਨੇ ਵੀ

ਮੰਨਿਆ ਅਤੇ ਨਾਦਰ ਸ਼ਾਹ ਨੇ ਵੀ ਮੰਨਿਆ ਅਤੇ ਅੰਗਰੇਜ਼ਾਂ ਨੇ ਵੀ ਮੰਨਿਆ। ਉਨ੍ਹਾਂ ਦੀ ਇਹ ਬੀਰਤਾ ਕੋਈ ਹਾਦਸਾ ਨਹੀਂ ਸੀ। ਇਹ ਸਦਾ ਹੀ ਧੁਰ ਅੰਦਰ ਦੇ ਵਿਲੱਖਣ ਆਚਰਨ ਆਤਮਕ ਬੀਰਤਾ ਦੀ ਨੀਂਹ ਉੱਤੇ ਆਧਾਰਿਤ ਸੀ। ਉਨ੍ਹਾਂ ਅੰਦਰ ਗੁਰੂ ਕਾ ਗਿਆਨ ਜੋਤ ਰੂਪ ਵਿਚ ਹਮੇਸ਼ਾਂ ਹੀ ਪ੍ਰਚੰਡ ਸੀ। ਭਾਵ ਉਨ੍ਹਾਂ ਦਾ ਇਹ ਮਿਸਾਲੀ ਆਚਰਨ ਸਦਾ ਹੀ ਗੁਰਮਤਿ ਗਿਆਨ ਉੱਤੇ ਆਧਾਰਿਤ ਸੀ। ਉਨ੍ਹਾਂ ਨੂੰ ਇਹ ਗੁਰਮਤਿ ਗਿਆਨ ਸਪੱਸ਼ਟ ਸੀ ਕਿ ਆਤਮਾ ਅਮਰ ਹੈ। ਸ਼ਹੀਦ ਅਮਰ ਹੁੰਦਾ ਹੈ, ਉਹ ਬੀਰਗਤੀ ਨੂੰ ਪ੍ਰਾਪਤ ਹੁੰਦਾ ਹੈ। ਸ਼ਹੀਦ ਹਮੇਸ਼ਾਂ ਹੀ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦੇ ਹਨ। ਉਨ੍ਹਾਂ ਸਮੂਹ ਸ਼ਹੀਦਾਂ ਸਿੰਘਾਂ ਸੂਰਮਿਆਂ ਦੀ ਕੁਰਬਾਨੀ ਦੇ ਪੁੰਜ ਗੁਰਮੁਖਾਂ ਅੰਦਰ ਸ਼ੁਭ ਕਰਮਨ ਲਈ ਹਮੇਸ਼ਾ ਹੀ ਨਿਰਭਉ, ਨਿਰਵੈਰ, ਨਿਧੜਕ ਅਤੇ ਨਿਡਰ ਰਹਿ ਕੇ ਕੀਤੀਆਂ ਕੁਰਬਾਨੀਆਂ ਦੇ ਰਹੱਸ-ਭੇਦ ਦੀ ਸਮਝ ਪੈਂਦੀ ਹੈ। ਖਾਲਸਾ ਪੰਥ ਹਮੇਸ਼ਾ ਹੀ ਨੀਲੇ ਘੋੜੇ, ਨੀਲੇ ਜੋੜੇ, ਨੀਲੇ ਦੇ ਸ਼ਾਹ ਸਵਾਰ, ਤਾਜਾਂ ਅਤੇ ਬਾਜਾਂ ਵਾਲੇ ਕਲਗੀਆਂ ਵਾਲੇ ਦਸ਼ਮੇਸ਼ ਪਿਤਾ ਵੱਲੋਂ ਬਖਸ਼ੇ ਸਿਧਾਂਤ *"ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ॥ ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪਨੀ ਜੀਤ ਕਰੋਂ॥"* ਦੀ ਅਜਿਹੀ ਭਾਵਨਾ ਨਾਲ ਹੀ ਜੂਝੇ ਅਤੇ ਉਨ੍ਹਾਂ ਨੇ ਸ਼ਾਨਾਂਮੱਤਾ ਇਤਿਹਾਸ ਸਿਰਜ ਦਿੱਤਾ। ਉਨ੍ਹਾਂ ਉਤੇ ਸਮੁੱਚੇ ਖਾਲਸਾ ਪੰਥ ਨੂੰ ਹਮੇਸ਼ਾ ਹਮੇਸ਼ਾ ਲਈ ਗੌਰਵ ਅਤੇ ਮਾਣ ਰਹੇਗਾ ਅਤੇ ਸਿੱਖ ਕੌਮ ਨੂੰ ਹਮੇਸ਼ਾਂ ਹੀ ਨਵੀਂ ਊਰਜਾ, ਸ਼ਕਤੀ, ਜੋਸ਼ ਅਤੇ ਜਜ਼ਬਾ ਪ੍ਰਾਪਤ ਹੁੰਦਾ ਰਹੇਗਾ। ਆਉ! ਆਪਣੇ ਮਹਾਨ ਅਤੇ ਗੌਰਵਮਈ ਸਿਧਾਂਤ ਅਤੇ ਵਿਲੱਖਣ ਇਤਿਹਾਸ ਨਾਲ ਆਪਣੀ ਨੌਜਵਾਨ ਪੀੜ੍ਹੀ ਨੂੰ ਜੋੜੀਏ ਅਤੇ ਗੁਰੂ ਪਾਤਸ਼ਾਹ ਪ੍ਰਤੀ ਆਪਣਾ ਨੈਤਿਕ ਫ਼ਰਜ਼ ਨਿਭਾਈਏ। ਪੰਥ-ਵਿਰੋਧੀ ਸ਼ਕਤੀਆਂ ਦੇ ਮੰਦੇ-ਮਨਸੂਬਿਆਂ ਨੂੰ ਭਾਜ ਦੇਈਏ। ਉਹ ਲਾਸਾਨੀ ਸੰਘਰਸ਼ ਅਤੇ ਸਾਡੀ ਅਦੁੱਤੀ ਸ਼ਹੀਦ ਤਾਂ ਸਾਨੂੰ ਸ਼ਾਨ ਨਾਲ ਜਿਊਣ ਦਾ ਰਸਤਾ ਵਿਖਾ ਕੇ ਗਏ ਹਨ। ਅਲ੍ਹਾਮਾ ਇਕਬਾਲ ਨੇ ਠੀਕ ਹੀ ਲਿਖਿਆ ਹੈ:

*ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ,*
*ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।*

ਅਤੇ

*ਦਿਲਾਈ ਪੰਥ ਕੋ ਸਰ-ਬਾਜੀਓ ਸੇ ਸਰਦਾਰੀ।*
*ਬਰਾਇ ਕੌਮ ਯੇਹ ਰੁਤਬੇ ਲਹੂ ਬਹਾਕੇ ਲੀਏ। (ਹਕੀਮ ਅਲਹ ਯਾਰ ਖਾਂ ਜੋਗੀ)*

■

# ਗੁਰਬਾਣੀ ਵਿਚ ਸ਼ਹਾਦਤ ਦਾ ਸੰਕਲਪ

*-ਡਾ. ਤੇਜਿੰਦਰ ਪਾਲ ਸਿੰਘ**

ਮੌਤ ਇਕ ਅਟੱਲ ਸਚਾਈ ਹੈ, ਜਿਸ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ। ਇਸ ਧਰਤੀ ਉੱਤੇ ਜਿਸ ਨੇ ਵੀ ਜਨਮ ਲਿਆ ਹੈ, ਉਸ ਦੀ ਮੌਤ ਨਿਸ਼ਚਿਤ ਹੈ। ਪਰੰਤੂ ਜੇਕਰ ਭਾਰਤ ਖਿੱਤੇ ਦੀ ਗੱਲ ਕਰੀਏ ਤਾਂ ਇੱਥੇ ਮੌਤ ਪਸੰਦ ਨਹੀਂ ਕੀਤੀ ਜਾਂਦੀ, ਸਗੋਂ ਪ੍ਰਾਚੀਨ ਜੋਗੀ-ਜਤੀ, ਸਿਧ-ਸਾਧਿਕ, ਰਿਸ਼ੀ-ਮੁਨੀ ਅਤੇ ਪ੍ਰਾਣਾਯਾਮੀ ਸਮਾਧੀ ਜਾਂ ਅਭਿਆਸ ਰਾਹੀਂ ਮੌਤ ਨੂੰ ਟਾਲਣ ਲਈ ਜਤਨਸ਼ੀਲ ਰਹੇ ਹਨ। ਅਜਿਹੇ ਵਾਤਾਵਰਣ ਵਿਚ ਸ਼ਹਾਦਤ ਦਾ ਸਿਧਾਂਤ ਭਾਰਤ ਵਿਚ ਪਨਪ ਨਹੀਂ ਸਕਦਾ ਸੀ। ਅਸਲ ਵਿਚ ਸ਼ਹਾਦਤ ਦਾ ਸਿਧਾਂਤ ਸਾਮੀ ਪਰੰਪਰਾ ਵਿਚ ਪ੍ਰਚਲਿਤ ਸੀ, ਜਿਹੜਾ ਪਹਿਲੀ ਵਾਰ ਭਾਰਤ ਅੰਦਰ ਸਿੱਖ ਧਰਮ ਰਾਹੀਂ ਇਸਲਾਮੀ ਪਰੰਪਰਾ ਤੋਂ ਆਇਆ।

'ਸ਼ਹੀਦ' ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਹਨ 'ਗਵਾਹੀ ਦੇਣਾ ਜਾਂ ਗਵਾਹ'। ਇਸੇ ਤਰ੍ਹਾਂ ਸ਼ਹਾਦਤ ਗਵਾਹੀ ਦੇਣ ਨੂੰ ਕਿਹਾ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਸ਼ਹਾਦਤ ਤੋਂ ਭਾਵ ਹੈ ਧਰਮ ਜਾਂ ਸੱਚ ਦੇ ਰਸਤੇ 'ਤੇ ਚੱਲਦਿਆਂ ਹੋਇਆਂ ਬਿਨਾਂ ਕਿਸੇ ਸਵਾਰਥ ਦੇ ਧਰਮ ਜਾਂ ਸਚ ਲਈ ਸ੍ਵੈ-ਕੁਰਬਾਨੀ ਦੇਣਾ। 'ਸ਼ਹੀਦ' ਸ਼ਬਦ ਦੀ ਵਰਤੋਂ ਕੁਰਾਨ ਸ਼ਰੀਫ ਵਿਚ ਆਈ ਹੈ। ਕੁਰਾਨ ਸ਼ਰੀਫ ਵਿਚ ਸ਼ਬਦ 'ਸ਼ੁਹਦਾ' ਅਤੇ 'ਸ਼ਾਹਿਦ' ਵਰਤੇ ਗਏ ਹਨ, ਜਿਨ੍ਹਾਂ ਦਾ ਭਾਵ ਅਖੀਂ ਦੇਖ ਕੇ ਗਵਾਹੀ ਦੇਣਾ ਹੈ। ਯਹੂਦੀ ਧਰਮ ਵਿਚ ਸ਼ਹੀਦ ਉਸ ਨੂੰ ਕਿਹਾ ਜਾਂਦਾ ਹੈ, ਜੋ ਲੋਕ ਦੁਖ ਤਾਂ ਸਹਿ ਲੈਂਦੇ ਹਨ ਪਰ ਸਿਧਾਂਤਾਂ ਤੋਂ ਮੂੰਹ ਨਹੀਂ ਮੋੜਦੇ। ਚੀਨ ਦੇ ਇਤਿਹਾਸ ਵਿਚ ਨੇਕੀ ਦੀ ਖਾਤਰ ਦਿੱਤੀ ਗਈ ਕੁਰਬਾਨੀ ਨੂੰ ਸ਼ਹੀਦੀ ਦਾ ਨਾਂ ਦਿੱਤਾ ਗਿਆ ਹੈ। ਈਸਾਈ ਮਤ ਅਨੁਸਾਰ ਈਸਾਈ ਧਰਮ ਵਿਚ ਵਿਸ਼ਵਾਸ ਰੱਖਦਿਆਂ ਕੁਰਬਾਣ ਹੋਣ ਵਾਲਾ ਸ਼ਹੀਦ ਹੈ। ਇਰਾਨੀ ਪਰੰਪਰਾ ਅਨੁਸਾਰ ਧਰਮ ਲਈ ਆਪਾ ਕੁਰਬਾਨ ਕਰਨ ਵਾਲੇ ਨੂੰ ਸ਼ਹੀਦ ਕਿਹਾ ਜਾਂਦਾ ਹੈ। ਜਪਾਨ ਦੇ ਇਤਿਹਾਸ ਵਿਚ ਸ਼ਹੀਦ ਉਸ ਨੂੰ ਕਿਹਾ ਗਿਆ ਹੈ, ਜੋ ਆਪਣੀ ਕੌਮ ਅਤੇ ਦੇਸ਼ ਲਈ ਕੁਰਬਾਨੀ ਦੇਵੇ।

ਗੁਰਮਤਿ ਵਿਚ ਸ਼ਹੀਦ ਉਹ ਹਨ ਜੋ ਧਰਮ, ਦੇਸ਼ ਅਤੇ ਕੌਮ ਦੇ ਸੱਚੇ ਸੁੱਚੇ ਆਦਰਸ਼ਾਂ ਲਈ ਸ਼ਾਂਤਮਈ ਰਹਿ ਕੇ ਆਪਣਾ ਆਪਾ ਕੁਰਬਾਨ ਕਰ ਦਿੰਦੇ ਹਨ। ਹਰ ਪ੍ਰਕਾਰ ਦੇ ਦੁਖ ਤੇ ਤਕਲੀਫਾਂ ਸਿਦਕ ਨਾਲ ਝੱਲਦੇ ਹਨ। ਸ਼ਹੀਦ ਉਹ ਵੀ ਹਨ ਜੋ ਮੈਦਾਨ-ਏ-ਜੰਗ ਵਿਚ ਜ਼ੁਲਮ ਤੇ ਜ਼ਾਲਮ ਨਾਲ ਟੱਕਰ ਲੈਂਦੇ ਹੋਏ ਆਪਣੇ ਜੀਵਨ ਦੀ ਪਰਵਾਹ ਨਹੀ ਕਰਦੇ।

---

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧ (ਪਟਿਆਲਾ)। ਮੋ. +੯੧੯੯੮੮੦੦੪੭੩੩*

ਭਾਰਤ ਵਿਚ ਇਸਲਾਮ ਪੰਜਾਬ ਰਾਹੀਂ ਫੈਲਿਆ, ਇਸ ਲਈ ਸ਼ਹੀਦੀ ਦਾ ਆਗਾਜ਼ ਵੀ ਪੰਜਾਬ ਵਿਚ ਹੋਇਆ। ਚੀਨ, ਜਾਪਾਨ ਅਤੇ ਭਾਰਤ ਵਿਚ ਬਲੀਦਾਨ ਦੀ ਪ੍ਰਥਾ ਤਾਂ ਪ੍ਰਚਲਿਤ ਸੀ, ਪਰ ਸ਼ਹੀਦੀ ਤੇ ਬਲੀਦਾਨ ਦੇ ਸੰਕਲਪਾਂ ਵਿਚ ਬਹੁਤ ਫਰਕ ਹੈ। ਬਲੀਦਾਨ ਇੱਛਾ ਪ੍ਰਧਾਨ ਸੰਕਲਪ ਹੈ। ਮਨੁੱਖ ਆਪਣੀ ਇੱਛਾ ਦੀ ਪੂਰਤੀ ਲਈ ਆਪਣੇ ਇਸ਼ਟ ਦੇਵ ਨੂੰ ਪਸ਼ੂ-ਪੰਛੀ ਦੀ ਜਾਂ ਮਨੁੱਖ ਦੀ ਬਲੀ ਦਿੰਦਾ ਹੈ ਤਾਂ ਜੋ ਇਸ਼ਟ-ਦੇਵ ਪ੍ਰਸੰਨ ਹੋ ਜਾਣ ਤੇ ਭਗਤ ਦੀ ਇੱਛਾ ਪੂਰੀ ਹੋ ਜਾਵੇ। ਇਸ ਦੇ ਉਲਟ ਸ਼ਹੀਦੀ ਇੱਛਾ ਰਹਿਤ ਸੰਕਲਪ ਹੈ। ਬਲੀਦਾਨ ਵਿਚ ਭੇਟਾ ਕਿਸੇ ਹੋਰ ਦੀ ਕੀਤੀ ਜਾਂਦੀ ਹੈ, ਇਸ ਲਈ ਨਿੱਜਤਵ ਕਾਇਮ ਰਹਿੰਦਾ ਹੈ, ਪਰ ਸ਼ਹੀਦੀ ਵਿਚ ਆਪਾ ਵਾਰਿਆ ਜਾਂਦਾ ਹੈ ਤੇ ਨਿੱਜਤਵ ਕਿਸੇ ਉਚੇਰੇ ਆਦਰਸ਼ ਵਿਚ ਸਮਾਅ ਜਾਂਦਾ ਹੈ।

ਅਸਲ ਵਿਚ ਸ਼ਹਾਦਤ ਸ਼ਬਦ ਸਿੱਖ ਧਰਮ ਵਿਚ ਸਚਿਆਰ ਮਨੁੱਖ ਵਾਸਤੇ ਵਰਤਿਆ ਜਾਂਦਾ ਹੈ, ਜਿਹੜਾ ਹੱਕ-ਸੱਚ ਲਈ ਆਪਣਾ ਸਿਰ ਕਲਮ ਕਰਵਾਉਂਦਾ ਹੈ। ਸਿੱਖ ਦੀ ਸ਼ਹਾਦਤ ਨਿੱਜਤਵ ਤੋਂ ਉੱਤੇ ਉੱਠ ਕੇ ਮਨੁੱਖਤਾ ਦੇ ਭਲੇ ਅਤੇ ਹਰ ਤਰ੍ਹਾਂ ਦੀ ਬੇਇਨਸਾਫ਼ੀ ਵਿਰੁੱਧ ਜੂਝਣ ਲਈ ਹੈ। ਸ਼ਹਾਦਤ ਦੇਣ ਸਮੇਂ ਸ਼ਹੀਦ ਵਾਹਿਗੁਰੂ ਵਿਚ ਅਭੇਦ ਹੋ ਜਾਂਦਾ ਹੈ। ਸਿੱਖ ਧਰਮ ਵਿਚਲੇ ਸ਼ਹਾਦਤ ਦੇ ਸਿਧਾਂਤ ਦੀ ਪਛਾਣ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਹੁੰਦੀ ਹੈ। ਉਨ੍ਹਾਂ ਨੇ ਜ਼ੁਲਮ ਤੇ ਜਾਬਰ ਵਿਰੁੱਧ ਬਿਨਾਂ ਕਿਸੇ ਡਰ ਤੋਂ ਆਵਾਜ਼ ਬੁਲੰਦ ਕੀਤੀ ਅਤੇ ਆਪਣੇ ਪੈਰੋਕਾਰਾਂ ਨੂੰ ਪ੍ਰੇਰਨਾ ਦਿੱਤੀ ਕਿ ਜ਼ੁਲਮ ਵਿਰੁੱਧ ਲੜਨ ਲਈ ਉਹ ਹਰ ਸਮੇਂ ਤਿਆਰ ਰਹਿਣ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਦਿੱਤੀ ਇਸ ਸੇਧ ਪ੍ਰਥਾਇ ਫੁਰਮਾਇਆ ਕਿ ਇਸ ਰਸਤੇ ਉੱਤੇ ਚੱਲਣ ਲਈ ਜਿਊਣ ਦੀ ਆਸ ਛੱਡ ਕੇ ਮੌਤ ਦੇ ਰਸਤੇ ਨੂੰ ਅਪਣਾਉਣਾ ਪੈਂਦਾ ਹੈ :

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਪਾਸੋਂ ਜੰਗ ਦੇ ਮੈਦਾਨ ਵਿਚ ਸ਼ਹੀਦੀ ਪਾਉਣ ਦੀ ਜਾਚਨਾ ਕਰਦੇ ਹਨ :

*ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥*
*ਅਉਰ ਨ ਮਾਂਗਤ ਹਉਂ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ॥*
*ਸਸਤ੍ਰਨ ਸੋਂ ਅਤਿ ਹੀ ਰਨ ਭੀਤਰ ਜੂਝਿ ਮਰੋਂ ਕਹਿ ਸਾਚ ਪਤੀਜੈ॥*

*ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਵਰੁ ਦੀਜੈ॥*[੧]

ਅਸਲ ਵਿਚ ਸ਼ਹੀਦ ਹੋਣ ਵਾਲਾ ਵਿਅਕਤੀ ਅਮਰ ਪਦ ਪ੍ਰਾਪਤ ਕਰਦਾ ਹੈ। ਅਮਰ ਇਕ ਸੰਸਕ੍ਰਿਤ ਪਦ ਹੈ, ਜਿਸ ਦੇ ਅਰਥ 'ਨਾ ਮਰਨ ਵਾਲਾ' ਹਨ। ਮਰਨਾ ਦਾ ਭਾਵ ਦੇਹ ਦਾ ਅੰਤ ਹੋਣਾ ਨਹੀਂ। ਜੇਕਰ ਦੇਹ ਦੇ ਅੰਤ ਹੋਣ ਨੂੰ ਮਰਨਾ ਸਮਝ ਲਈਏ, ਤਾਂ ਫਿਰ 'ਸ਼ਹੀਦ' ਵੀ ਮਰਦਾ ਹੈ। ਜੇਕਰ ਸ਼ਹਾਦਤ ਪ੍ਰਾਪਤ ਕਰਨ ਵਾਲਾ ਮਰ ਹੀ ਗਿਆ ਤਾਂ ਉਹ ਅਮਰ ਕਿਸ ਤਰ੍ਹਾਂ ਹੋਇਆ? ਗੌਰਤਲਬ ਹੈ ਕਿ ਕੋਈ ਜਿੰਦ ਜਾਨ ਵਾਲੀ ਸ਼ੈਅ ਮਰਦੀ ਨਹੀਂ। ਦਰਅਸਲ, ਆਤਮਾ ਆਪਣਾ ਚੋਲਾ ਬਦਲ ਲੈਂਦਾ ਹੈ। ਆਤਮਾ ਚਾਹੇ ਕਿਸੇ ਪਾਪੀ, ਜਾਬਰ ਜਾਂ ਕੁਧਰਮੀ ਦੀ ਹੀ ਕਿਉਂ ਨਾ ਹੋਵੇ, ਉਹ ਆਪਣਾ ਸਰੀਰ ਰੂਪੀ ਚੋਲਾ ਬਦਲ ਹੀ ਲੈਂਦਾ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਉਹ ਸਾਰੇ ਵੀ ਨਹੀਂ ਮਰਦੇ, ਤਾਂ ਕੀ ਉਹ ਵੀ ਅਮਰ ਹਨ? ਇਹ ਠੀਕ ਹੈ ਕਿ ਹਰੇਕ ਜੀਵ-ਪੁੰਨੀ ਹੈ ਜਾਂ ਪਾਪੀ-ਅਮਰ ਹੈ। ਅਮਰ ਨਾ ਹੋਵੇ ਤਾਂ ਪੁੰਨ ਪਾਪ ਕੁਝ ਅਰਥ ਹੀ ਨਹੀਂ ਰਖਦੇ। ਜੇਕਰ ਸਾਡਾ ਦੇਹ ਦੇ ਮਰਨ ਨਾਲ ਹੀ ਅੰਤ ਹੋ ਜਾਵੇ, ਤਾਂ ਸਾਨੂੰ ਚੰਗੇ-ਮੰਦੇ ਕਰਮਾਂ ਦੇ ਭਿੰਨ-ਭੇਦ ਵਿਚ ਪੈਣ ਦੀ ਲੋੜ ਹੀ ਨਹੀਂ। ਇਸ ਲਈ ਅਮਰ ਹੋਣਾ ਹਰੇਕ ਆਤਮਾ ਦਾ ਗੁਣ ਹੈ। ਇਸ ਅਨੁਸਾਰ ਧਰਮੀ ਵੀ ਅਮਰ ਹਨ, ਕੁਧਰਮੀ ਵੀ ਅਮਰ ਹਨ, ਪਰੰਤੂ ਧਰਮੀ ਦੇ ਅਮਰ ਹੋਣ ਵਿਚ ਵਿਸ਼ੇਸ਼ਤਾ ਹੈ ਅਤੇ ਕੁਧਰਮੀ ਦੇ ਅਮਰ ਹੋਣ ਵਿਚ ਗਿਰਾਵਟ ਹੈ।

ਸ਼ਹੀਦ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਦੇਹ ਦੇ ਵਿਚ ਸਣਦੇਹ-ਅਥਵਾ ਜ਼ਿੰਦਾ ਸ਼ਹੀਦ ਹਨ ਤੇ ਦੂਜੇ ਦੇਹ ਨੂੰ ਤਿਆਗ ਕੇ ਸ਼ਹੀਦ ਹੁੰਦੇ ਹਨ। ਹਰੇਕ ਗੁਰਸਿੱਖ ਜ਼ਿੰਦਾ ਸ਼ਹੀਦ ਹੈ। ਉਸ ਨੂੰ ਦੇਹ ਦੇ ਹੋਣ ਜਾਂ ਨਾ ਹੋਣ ਵਿਚ ਦਿਲਚਸਪੀ ਹੀ ਨਹੀਂ, ਉਹ ਗੁਰੂ ਸਾਹਿਬ ਦੀ ਸੇਵਾ ਸਿਰ ਦੇ ਕੇ ਭਾਵ ਆਪਾ ਭਾਵ ਗਵਾ ਕੇ ਕਰਦਾ ਹੈ। ਉਹ ਪ੍ਰੇਮ ਖੇਲਣ ਦੇ ਚਾਉ ਵਿਚ ਤਲੀ ਉੱਤੇ ਸਿਰ ਧਰ ਕੇ ਗੁਰੂ ਦੀ ਗਲੀ ਵਿਚ ਵੜਦਾ ਹੈ। ਉਹ ਖ਼ਾਲਸ ਪੰਥ ਦਾ ਪਾਂਧੀ ਹੀ ਤਦ ਬਣਦਾ ਹੈ, ਜਦ ਕਿ ਉਹ ਸਿਰ ਦੇਣ ਦੀ ਕਾਣ ਨੂੰ ਚੁਕਾ ਛਡਦਾ ਹੈ। ਸੋ ਸਿੱਖ ਦੀ ਸ਼ਹੀਦੀ ਅਰਬੀ ਪਦ ਵਾਲੀ ਸ਼ਹੀਦੀ ਨਹੀਂ, ਸਗੋਂ ਉਹ 'ਮਰ ਜੀਵੈ ਮਰੀਆ' ਵਾਲੀ ਸ਼ਹਾਦਤ ਦੇ ਸਰੂਰ ਵਿਚ ਰਹਿੰਦਾ ਹੈ। ਦੇਹ ਰਹੇ ਜਾਂ ਨਾ ਰਹੇ, ਇਸ ਗੱਲ ਨਾਲ ਉਸ ਨੂੰ ਕੋਈ ਮਤਲਬ ਨਹੀਂ।

ਸ਼ਹੀਦ ਦੋ ਤਰ੍ਹਾਂ ਅਮਰ ਹੁੰਦਾ ਹੈ। ਉਹ ਸਰੀਰ ਤੋਂ ਬਿਨਾਂ ਇਸ ਸਰੀਰਕ ਸੰਸਾਰ (ਲੋਕ) ਵਿਚ ਵੀ ਜ਼ਿੰਦਾ ਹੈ। ਉਹ ਸਰੀਰ ਤਿਆਗ ਕੇ ਆਤਮਕ ਸੰਸਾਰ (ਪ੍ਰਲੋਕ) ਵਿਚ ਵੀ ਜ਼ਿੰਦਾ ਹੈ। ਸ਼ਹੀਦ ਆਪਣੀ ਜਾਨ ਦੇਣ ਵੇਲੇ ਇਸਤ੍ਰੀ, ਲੜਕੇ ਜਾਂ ਮਾਇਆ ਮੰਦਰ ਆਦਿ ਨਹੀਂ ਸਿਮਰਦਾ, ਉਹ ਨਾਰਾਇਣ ਦਾ ਧਿਆਨ ਧਰਦਾ ਹੈ। ਉਹ ਵਾਹਿਗੁਰੂ ਵਿਚ ਲਿਵਲੀਨ ਹੋ ਕੇ ਆਪਣੇ ਆਪ ਨੂੰ ਵਾਰ ਦਿੰਦਾ ਹੈ। ਉਹ ਵਾਹਿਗੁਰੂ ਵਿਚ ਹੀ ਲੀਨ ਹੋ ਜਾਂਦਾ ਹੈ। ਸੋ ਹਰੀ ਤੇ ਹਰੀ ਦਾ ਜਨ ਇਕ ਹੋ ਜਾਂਦੇ ਹਨ ਤੇ ਇਹ ਹੈ ਸ਼ਹੀਦ ਦਾ ਅਮਰ ਹੋਣਾ।

---

ਉਕਤ ਸ਼ਹੀਦੀ ਸਿਧਾਂਤ ਨੇ ਅਮਲੀ ਰੂਪ ਧਾਰਦਿਆਂ ਸਮੇਂ-ਸਮੇਂ 'ਤੇ ਕਈ ਸ਼ਹੀਦੀ ਬਿਰਤਾਂਤ ਰੂਪਮਾਨ ਹੋਏ। ਇਸ ਸਿਧਾਂਤ ਦੀ ਧੁਨੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਧੁਰ ਅਵਾਜ਼ ਤੋਂ ਹੀ ਉਤਪੰਨ ਹੋਈ ਸੀ, ਜਿਸ ਵਿਚ ਸਮੂਹ ਮਾਨਵੀ ਸੁਰਾਂ ਸੁਮੇਲ ਵਿਚ ਅਲਾਪ ਕਰਦੀਆਂ ਸਨ। ਇਸ ਵਿਚ ਸੁਕਰਾਤ ਦਾ ਤਿੱਖਾ ਸੱਚ ਸੀ, ਜਿਸ ਨੇ ਏਥਨਜ਼ ਵਿਖੇ ਸਮਸਤ ਲੋਕਾਈ ਦੇ ਸਾਹਮਣੇ ਜ਼ਹਿਰ ਦਾ ਪਿਆਲਾ ਪੀਂਦਿਆਂ ਕਿਹਾ ਸੀ- 'ਤੁਹਾਡਾ ਜੀਉਣ ਦਾ ਸਮਾਂ ਹੈ, ਰੱਜ ਰੱਜ ਜੀਓ; ਮੇਰੇ ਜਾਣ ਦਾ ਸਮਾਂ ਹੈ, ਮੈਨੂੰ ਜਾਣ ਦਿਓ'। ਇਸ ਵਿਚ ਰੋਮਨ ਪਰੰਪਰਾ ਦਾ ਸੰਤੋਖ ਵੀ ਸੀ ਜਿਸ ਵਿਚ ਈਸਾ ਮਸੀਹ ਨੇ ਸੂਲੀ ਉਤੇ ਲਟਕਦਿਆਂ ਕਿਹਾ ਸੀ— "ਖੁਦਾਵੰਦ ਇਨ੍ਹਾਂ ਨੂੰ ਮੁਆਫ਼ ਕਰ ਦੇ, ਕਿਉਂਕਿ ਇਹ ਜਾਣਦੇ ਨਹੀਂ ਕਿ ਇਹ ਕੀ ਕਰ ਰਹੇ ਹਨ।" ਇਸ ਵਿਚ ਕਰਬਲਾ ਦੇ ਮੈਦਾਨ ਦਾ ਸਿਦਕ ਸੀ ਜਿਸ ਵਿਚ ਹਜ਼ਰਤ ਹੁਸੈਨ ਦੀਆਂ ਪਿਆਸੀਆਂ ਬਲੀਆਂ ਤੋਂ ਭੈਣ ਨੂੰ ਪਰਵਾਸ ਦੇਣ ਵਾਲੇ ਬੋਲ ਬੋਲੇ ਗਏ ਸਨ— "ਅੱਲ੍ਹਾ ਦੀ ਜਾਤ ਨੂੰ ਸਾਹਮਣੇ ਰੱਖ ਕੇ ਅਜਰ ਨੂੰ ਜਰਨਾ ਖੁਦਾ ਦੀ ਦਰਗਾਹ ਵਿਚ ਸੁਰਖਰੂ ਹੋਣਾ ਹੈ।" ਇਸ ਵਿਚ ਈਰਾਨੀ ਸੁਰ ਦੀ ਗੂੰਜ ਵੀ ਸੀ, ਜਿਸ ਵਿਚ ਹਜ਼ਰਤ ਮਨਸੂਰ ਦੇ ਅੰਗ-ਅੰਗ ਕਟਾਉਂਦੇ ਹੋਇਆਂ ਦੋ ਬੋਲ ਸਨ— "ਸਬਰ ਨਾ ਛਡੋ, ਦਰ ਖੁਲ ਜਾਵੇਗਾ।"[2]

ਸਿੱਖ ਧਰਮ ਵਿਚ ਸ਼ਹਾਦਤ ਦਾ ਇਤਿਹਾਸਿਕ ਬ੍ਰਿਤਾਂਤ ਅਦੁੱਤੀ ਹੈ, ਜਿਸ ਦਾ ਆਗਾਜ਼ ਲਾਹੌਰ ਤੋਂ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਦੀਆਂ ਤੋਂ ਚੱਲੀਆਂ ਆ ਰਹੀਆਂ ਰੂੜੀਆਂ ਨੂੰ ਖਤਮ ਕਰਨ ਦੇ ਉਦੇਸ਼ ਨਾਲ ਲੋਕ-ਮਾਨਸਿਕਤਾ ਨੂੰ ਬਦਲਣ ਲਈ 'ਸਚੁ'[3] ਦਾ ਸੁਨੇਹਾ ਦਿੱਤਾ ਸੀ। ਲੋਕਾਂ ਦੀ ਸੰਪੂਰਨ ਅਜ਼ਾਦੀ ਲਈ ਉਨ੍ਹਾਂ ਨੇ ਨਵੇਂ ਸਿਧਾਂਤ ਪੇਸ਼ ਕੀਤੇ। ਸਿੱਖ ਧਰਮ, 'ਸਿਧਾਂਤ' ਤੇ 'ਅਮਲ' ਦਾ ਜੋੜ ਹੈ, ਭਾਵ 'ਕਥਨੀ' ਤੇ 'ਕਰਨੀ' ਸਿੱਖ ਵਿਚ ਬਰਾਬਰ ਹਨ। ਇਸ ਦਾ ਪ੍ਰਤੱਖ ਸਬੂਤ ਪੇਸ਼ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹਾਦਤ ਦਿੱਤੀ। ਲੋਕਾਂ ਦੀ ਗਰੀਬ ਮਾਨਸਿਕਤਾ ਨੂੰ ਉੱਚਾ ਚੁੱਕਣ ਲਈ ਗੁਰੂ ਸਾਹਿਬ ਨੇ ਸੁਨੇਹਾ ਦਿੱਤਾ ਕਿ ਜੇਕਰ 'ਸਚ' ਪੱਲੇ ਹੈ ਤਾਂ ਵਡੀ ਤੋਂ ਵਡੀ ਤਾਕਤ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬ ਨੇ ਸ਼ਹਾਦਤ ਦੇ ਕੇ ਇਹ ਵੀ ਸੰਦੇਸ਼ ਦਿੱਤਾ ਕਿ ਸਭ ਤਾਕਤਾਂ ਹੁੰਦੇ ਹੋਏ ਵੀ ਮਨੁੱਖ ਨੂੰ ਰੱਬੀ ਹੁਕਮ ਅਥਵਾ ਭਾਣੇ ਵਿਚ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਜੋ ਕੁਝ ਵੀ ਵਾਪਰਦਾ ਹੈ, ਪਰਮਾਤਮਾ ਦੀ ਰਜ਼ਾ ਵਿਚ ਹੈ। ਸ਼ਹਾਦਤ ਦੇ ਕੇ ਗੁਰੂ ਸਾਹਿਬ ਨੇ ਸਮਕਾਲੀ ਹੁਕਮਰਾਨ ਜਹਾਂਗੀਰ ਨੂੰ ਅਹਿਸਾਸ ਕਰਵਾਇਆ ਕਿ ਕਿਸੇ ਵੀ ਤਰੀਕੇ 'ਸਚੁ' ਦੀ ਆਵਾਜ਼ ਨੂੰ ਦਬਾਇਆ ਨਹੀਂ ਜਾ ਸਕਦਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਤਸਵੀਰ ਪੇਸ਼ ਕਰਦਿਆਂ ਕਵੀ ਕੰਕਣ ਜਹਾਂਗੀਰ ਨੂੰ 'ਬੇਦੀਨ' ਵਜੋਂ ਚਿਤਰਦਾ ਹੈ। ਉਸ ਅਨੁਸਾਰ ਜਹਾਂਗੀਰ ਨੇ ਮਤਾ ਪਕਾਇਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਕੇ, ਉਹ ਮੁਸਲਮਾਨਾਂ ਵਿਚ ਆਪਣੀ ਇੱਜ਼ਤ ਬਣਾਏਗਾ। ਇਸ ਨਾਲ ਸਾਰੇ ਤੁਰਕ ਖੁਸ਼ ਹੋਣਗੇ ਅਤੇ ਇਸਲਾਮ ਦਾ

ਜਸ ਵਧੇਗਾ। ਇਸ ਭਾਵਨਾ ਤਹਿਤ ਜਹਾਂਗੀਰ ਨੇ ਅਸਹਿ ਤੇ ਅਕਹਿ ਤਸੀਹੇ ਦੇ ਕੇ ਗੁਰੂ ਸਾਹਿਬ ਨੂੰ ਸ਼ਹੀਦ ਕਰਵਾ ਦਿੱਤਾ :

*ਨੀਚ ਜਹਾਗੀਰ ਬੇਦੀਨ ਨੇ ਮਤਾ ਪਕਾਇਓ ਆਨ।*
*ਗੁਰੂ ਅਰਜਨ ਕਉ ਕਤਲ* ਕਰਿ ਤਉ ਮੈ ਪਾਵਉ ਮਾਨ॥*
*ਸਭ ਤੁਰਕੇ ਪ੍ਰਸੰਨ ਹੋਵਹਿ ਦੀਨ ਕਰਉ ਪ੍ਰਕਾਸ।*
*ਝੂਠ ਧਰਮ ਅਰੁ ਗੁਰੂ ਕਾ ਖਿੰਨ ਮਹਿ ਕਰਉ ਬਿਨਾਸ॥*
*ਰਾਵੀ ਮੈ ਗੁਰੁ ਲੀਨ ਭਏ ਦੀਨ ਨ ਨੀਚਨ ਦੀਦ।*[੪]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੱਕ-ਸੱਚ ਲਈ ਆਪਣੀ ਸ਼ਹਾਦਤ ਦਿੱਤੀ। ਸ਼ਹੀਦਾਂ ਦੇ ਸਿਰਤਾਜ ਤਪਦੀ ਲੋਹ ਉੱਤੇ ਬੈਠੇ, ਗਰਮ ਰੇਤ ਸੀਸ ਉੱਤੇ ਪਵਾਈ, ਉਬਲਦੀ ਦੇਗ ਵਿਚ ਉਬਾਲੇ ਖਾਧੇ, ਪਰ ਕੋਈ ਸ਼ਿਕਵਾ ਨਾ ਕੀਤਾ, ਬਲਕਿ ਉਨ੍ਹਾਂ ਨੇ ਲੋਕਾਈ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਦੀ ਜਾਚ ਸਾਨੂੰ ਸਿਖਾਈ:

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੦)*

ਸ਼ਹਾਦਤਾਂ ਦੀ ਲੜੀ ਦਾ ਦੂਜਾ ਬ੍ਰਿਤਾਂਤ ਸੰਨ ੧੬੭੫ ਵਿਚ ਚਾਂਦਨੀ ਚੌਕ, ਦਿੱਲੀ ਵਿਖੇ ਵਾਪਰਿਆ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦੁਖੀ ਖਲਕਤ ਦੀ ਸੁਣਵਾਈ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪੰਜਵੀਂ ਜੋਤਿ (ਸ੍ਰੀ ਗੁਰੂ ਅਰਜਨ ਦੇਵ ਜੀ) ਦੌਰਾਨ ਲੋਕਾਂ ਨੂੰ ਗਹਿਫਲਤਾਈ ਦੀ ਨੀਂਦ ਤੋਂ ਜਗਾਉਣ ਲਈ ਸ਼ਹਾਦਤ ਦੇ ਕੇ ਜਿਹੜਾ ਰਾਹ ਦਿਖਾਇਆ, ਨੌਵੇਂ ਜਾਮੇਂ ਵਿਚ ਫਿਰ ਉਸ ਨੂੰ ਦੁਹਰਾਇਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦਾ ਕਾਰਨ ਸਥੂਲ ਰੂਪ ਵਿਚ ਭਾਵੇਂ ਹਿੰਦੂਆਂ ਦੀ ਔਰੰਗਜ਼ੇਬ ਦੁਆਰਾ ਹੋ ਰਹੀ ਬੇ-ਪਤੀ ਬਣਿਆ, ਪਰੰਤੂ ਸੂਖਮ ਰੂਪ ਵਿਚ ਇਹ ਪੂਰਵ-ਨਿਸ਼ਚਿਤ ਸੀ।

ਇਤਿਹਾਸਿਕ ਦ੍ਰਿਸ਼ਟੀ ਤੋਂ ਕਸ਼ਮੀਰੀ ਬ੍ਰਾਹਮਣਾਂ ਨੇ ਗੁਰੂ ਸਾਹਿਬ ਦਾ ਸੁਨੇਹਾ ਲਾਹੌਰ ਦੇ ਸੂਬੇ ਰਾਹੀਂ ਔਰੰਗਜ਼ੇਬ ਨੂੰ ਦੇ ਦਿੱਤਾ, ਜਿਸ ਬਾਰੇ ਜਾਣ ਕੇ ਔਰੰਗਜ਼ੇਬ ਬਹੁਤ ਖੁਸ਼ ਹੋਇਆ। ਉਸਨੇ ਗੁਰੂ ਸਾਹਿਬ ਨੂੰ ਆਪਣੇ ਦਰਬਾਰ ਵਿਚ ਹਾਜ਼ਰ ਹੋਣ ਦਾ ਫੁਰਮਾਨ ਜ਼ਾਰੀ ਕੀਤਾ। ਔਰੰਗਜ਼ੇਬ ਦਾ ਪੱਤਰ ਮਿਲਦਿਆਂ ਸਾਰ ਬਾਲਕ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਗੁਰਿਆਈ ਦੇ ਕੇ ਗੁਰੂ ਸਾਹਿਬ ੧੬੭੩ ਈ. ਵਿਚ ਅਨੰਦਪੁਰ ਸਾਹਿਬ ਤੋਂ ਦਿੱਲੀ ਵਲ ਆਪਣੇ ਤਿੰਨ ਸਿੱਖਾਂ- ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨਾਲ ਰਵਾਨਾ ਹੋ ਗਏ। ਉਹ ਰਸਤੇ ਵਿਚ ਕੀਰਤਪੁਰ ਸਾਹਿਬ, ਰੋਪੜ, ਕਰਹਾਲੀ, ਪਟਿਆਲਾ, ਚੀਕਾ, ਕੈਥਲ, ਜੀਂਦ ਆਦਿ ਦੀਆਂ ਸੰਗਤਾਂ ਨੂੰ ਉਪਦੇਸ਼ ਕਰਦੇ ਹੋਏ ਜਦੋਂ ਆਗਰਾ ਪਹੁੰਚੇ ਤਾਂ ਉਨ੍ਹਾਂ ਨੂੰ ਗ੍ਰਿਫਤਾਰ

*ਸ਼ਹੀਦ

ਕਰ ਲਿਆ ਗਿਆ। ਦਿੱਲੀ ਪਹੁੰਚ ਕੇ ਗੁਰੂ ਸਾਹਬ ਨੂੰ ਜ਼ੰਜੀਰਾਂ ਵਿਚ ਜਕੜ ਕੇ ਕੈਦ ਕੀਤਾ ਗਿਆ। ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਲਈ ਕਈ ਤਰ੍ਹਾਂ ਦੇ ਲਾਲਚ ਦਿੱਤੇ। ਗੁਰੂ ਸਾਹਿਬ ਨੂੰ ਕਿਸੇ ਵੀ ਤਰ੍ਹਾਂ ਦੇ ਲਾਲਚ ਵਿਚ ਆਉਂਦਾ ਨਾ ਦੇਖ ਕੇ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਤਸੀਹੇ ਦੇਣ ਦਾ ਫੁਰਮਾਨ ਜਾਰੀ ਕੀਤਾ, ਪਰੰਤੂ ਉਨ੍ਹਾਂ ਨੇ ਹਰ ਪ੍ਰਕਾਰ ਦੇ ਤਸੀਹੇ ਖਿੜੇ ਮੱਥੇ ਝੱਲੇ। ਅੰਤ ਨਵੰਬਰ ੧੬੭੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਕਤਲ (ਸ਼ਹੀਦ) ਕਰਨ ਦੇ ਹੁਕਮ ਜਾਰੀ ਹੋਏ। ਇਤਿਹਾਸਕਾਰਾਂ ਅਨੁਸਾਰ ਉਨ੍ਹਾਂ ਸਾਹਮਣੇ ਇਸਲਾਮ ਧਾਰਨ ਕਰਨ, ਕਰਾਮਾਤ ਦਿਖਾਉਣ ਜਾਂ ਫਿਰ ਮੌਤ ਕਬੂਲਣ ਦੇ ਤਿੰਨ ਰਸਤੇ ਰੱਖੇ ਗਏ। ਪਹਿਲੀਆਂ ਦੋ ਸ਼ਰਤਾਂ ਨਾ ਮੰਨਦੇ ਹੋਏ ਗੁਰੂ ਸਾਹਿਬ ਨੇ ਆਖਰੀ ਮੌਤ ਕਬੂਲਣ ਦੀ ਸ਼ਰਤ ਪ੍ਰਵਾਨ ਕੀਤੀ। ਭਟ ਵਹੀ ਗੁਰੂ ਸਾਹਿਬ ਦੀ ਸ਼ਹਾਦਤ ਦੀ ਸਾਖੀ ਇਉਂ ਭਰਦੀ ਹੈ :

*ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਬੇਟਾ ਗੁਰੂ ਹਰਿ ਗੋਬਿੰਦ ਜੀ ਕਾ... ਸਾਲ ਸਤਰਾਂ ਸੌ ਬੱਤੀਸ ਮੰਗਸਰ ਸੁਦੀ ਪੰਚਮੀ ਵੀਰਵਾਰ ਕੇ ਦਿਹੁ ਤੀਜੈ ਪਹਿਰ-ਕੋਤਵਾਲੀ ਦੇ ਸਾਮੇਂ-ਜਲਾਦ ਨੇ ਤਲਵਾਰ ਸੇ ਗੁਰੂ ਜੀ ਕਾ ਸੀਸ ਧੜ ਸੇ ਜੁਦਾ ਕਰ ਦੀਆ।... ਗੁਰੂ ਜੀ ਨੇ ਭਾਨੇ ਕੋ ਮਾਨਾਂ।*[੫]

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੇ ਹੀ ਸਿੱਖ ਪੰਥ ਦੀ ਨਿਵੇਕਲੀ ਹੋਂਦ ਤੇ ਹਸਤੀ ਸਥਾਪਿਤ ਕੀਤੀ। ਸੰਗਤਾਂ ਨੂੰ 'ਸਚੁ' ਦਾ ਰਾਹ ਦਿਖਾਉਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹਾਦਤ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ:

*ਠੀਕਰ ਫੋਰਿ ਦਿਲੀਸ ਸਿਰਿ ਪ੍ਰਭਪੁਰਿ ਕੀਯਾ ਪਯਾਨ॥*
*ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ॥*
*ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ॥*[੬]

'ਸ੍ਰੀ ਗੁਰ ਸੋਭਾ' ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਿਸੇ ਇਕ ਧਰਮ ਦੀ ਖਾਤਰ ਸ਼ਹਾਦਤ ਨਹੀਂ ਦਿੱਤੀ, ਬਲਕਿ ਗੁਰੂ ਸਾਹਿਬ ਨੇ ਅਜਿਹਾ ਕਰਨ ਨਾਲ ਸਮੁੱਚੀ ਸ੍ਰਿਸ਼ਟੀ ਦੀ ਇੱਜ਼ਤ ਰੱਖੀ :

*ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਪੀ ਚਾਦਰ॥*[੭]

ਤੀਜਾ ਬ੍ਰਿਤਾਂਤ ਸਿੱਖ ਸ਼ਹੀਦਾਂ ਦਾ ਹੈ, ਜਿਨ੍ਹਾਂ ਦੀ ਸ਼ਹਾਦਤ ਨੂੰ ਪੰਥ ਆਪਣੀ ਦੋ ਵੇਲੇ ਦੀ ਅਰਦਾਸ ਵਿਚ ਰੋਜ਼ਾਨਾ ਯਾਦ ਕਰਦਾ ਹੈ। ਪੰਥ ਦੀ ਸਿਮਰਤੀ ਵਿਚ ਸ਼ਹੀਦ ਸਦਾ ਸਲਾਮਤ ਰਹੇ ਤੇ ਹੁਣ ਵੀ ਰਹਿ ਰਹੇ ਹਨ। ਇਨ੍ਹਾਂ ੧੮ਵੀਂ ਤੋਂ ੧੯ਵੀਂ ਸਦੀ ਦੇ ਸ਼ਹੀਦਾਂ ਨੂੰ ਅਸੀਂ ਪੰਥਕ ਅਰਦਾਸ ਵਿਚ ਰੋਜ਼ਾਨਾ ਯਾਦ ਕਰਦੇ ਹਾਂ : "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ,

ਚਰਖੀਆਂ 'ਤੇ ਚੜ੍ਹੇ ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!"... ਇਸ ਦਾ ਨਤੀਜਾ ਇਹ ਨਿਕਲਿਆ ਕਿ ਆਦਿ ਕਾਲ ਤੋਂ ਆਉਂਦੀਆਂ ਜਰਵਾਣਿਆਂ ਦੀਆਂ ਧਾੜਾਂ ਸਦਾ ਲਈ ਠੱਲੀਆਂ ਗਈਆਂ।

ਚੌਥਾ ਬ੍ਰਿਤਾਂਤ ੨੦ਵੀਂ ਸਦੀ ਵਿਚ ਗੁਰਦੁਆਰਾ ਸੁਧਾਰ ਲਹਿਰ ਨਾਲ ਅਰੰਭ ਹੋਇਆ। ਪੁਜਾਰੀ ਵਰਗ ਕਰਮ-ਕਾਂਡਾਂ ਦੇ ਜਾਲ ਵਿਚ ਭੋਲੀ-ਭਾਲੀ ਜਨਤਾ ਨੂੰ ਫਸਾ ਕੇ, ਉਨ੍ਹਾਂ ਦੀ ਲੁੱਟ ਕਰਦੇ ਸਨ। ਗੁਰਮਤਿ ਵਿਚ ਅਜਿਹੇ ਪੁਜਾਰੀਆਂ ਦਾ ਖੰਡਨ ਇਸ ਤਰ੍ਹਾਂ ਕੀਤਾ ਗਿਆ ਹੈ :

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

੨੦ਵੀਂ ਸਦੀ ਵਿਚ ਗੁਰਦੁਆਰਾ ਸਾਹਿਬਾਨ ਦੇ ਕੁਕਰਮੀ ਪੁਜਾਰੀਆਂ ਨੇ ਅੰਗਰੇਜ਼ਾਂ ਨਾਲ ਮਿਲ ਕੇ ਗੁਰਧਾਮਾਂ ਨੂੰ ਕੁਕਰਮਾਂ ਤੇ ਅੰਗਰੇਜ਼ੀ ਸਾਮਰਾਜ ਦੇ ਅੱਡੇ ਬਣਾਉਣ ਦਾ ਜਤਨ ਕੀਤਾ। ਮਹੰਤਾਂ ਨੇ ਸਮਾਜ ਦੇ ਮਾੜੇ ਅਨਸਰਾਂ ਨੂੰ ਹਥਿਆਰ-ਬੰਦ ਕਰ ਕੇ ਆਪਣੇ ਰਾਖੇ ਬਣਾ ਕੇ ਸਿੱਖ ਸੰਗਤ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕੀਤਾ। ਇਨ੍ਹਾਂ ਮਹੰਤਾਂ ਨੇ ਸਭ ਤੋਂ ਪ੍ਰਮੁੱਖ ਗੜ੍ਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ (ਨਨਕਾਣਾ ਸਾਹਿਬ) ਨੂੰ ਬਣਾਇਆ, ਜਿੱਥੇ ਜ਼ਮੀਨ ਜਾਇਦਾਦ ਤੋਂ ਪੂਜਾ ਦਾ ਧਾਨ ਅਥਾਹ ਇਕੱਠਾ ਹੁੰਦਾ ਸੀ। ਸ਼ਹਾਦਤ ਦੇ ਭੌਰਿਆਂ ਨੇ ਜੋ ਸਤਿ, ਸੰਤੋਖ, ਸਿਦਕ, ਸਬਰ ਤੇ ਆਤਮ-ਵਿਸ਼ਵਾਸ ਦਾ ਸਬੂਤ ਦਿੱਤਾ, ਕਹਿਣ-ਕਥਨ ਤੋਂ ਬਾਹਰ ਹੈ। ਇਸੇ ਬ੍ਰਿਤਾਂਤ ਦਾ ਹੀ ਇਕ ਹਿਸਾ ਮੋਰਚਾ ਗੁਰੂ ਕਾ ਬਾਗ਼ ਅਤੇ ਪੰਜਾ ਸਾਹਿਬ ਦਾ ਸਾਕਾ ਸੀ, ਜਿਸ ਸਾਕੇ ਦੀ ਸਾਰਾ ਪੰਥ ਸ਼ਤਾਬਦੀ ਮਨਾ ਕੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇ ਫੁੱਲ ਅਰਪਣ ਕਰ ਰਿਹਾ ਹੈ।

ਹਵਾਲੇ :


੧. ਰਣਧੀਰ ਸਿੰਘ (ਸੰਪਾ.), *ਸ਼ਬਦਾਰਥ ਦਸਮ ਗ੍ਰੰਥ ਸਾਹਿਬ* (ਪੋਥੀ ਦੂਜੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੬੭੮

੨. ਨਰੈਣ ਸਿੰਘ, *ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ*, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋ.ਗੁ.ਪ੍ਰੰ.ਕਮੇਟੀ), ਸ੍ਰੀ ਅੰਮ੍ਰਿਤਸਰ (ਮਿਤੀ ਹੀਣ), ਪੰਨਾ ੫

੩. *ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੩

੪. *ਸੰਛੇਪ ਦਸ ਗੁਰ ਕਥਾ*, ਬੰਦ/ਪੰਨਾ - ੫੭-੯/੩੮

੫. *ਭਟ ਵਹੀ ਤਲਉਡਾ* ਪ੍ਰਗਨਾਂ ਜੀਂਦ

੬. *ਸ਼ਬਦਾਰਥ ਦਸਮ ਗ੍ਰੰਥ ਸਾਹਿਬ* (ਪੋਥੀ ਪਹਿਲੀ), ਪੰਨਾ ੭੦

੭. *ਸ੍ਰੀ ਗੁਰ ਸੋਭਾ*, ਅਧਿਆਇ/ਬੰਦ/ਪੰਨਾ - ੧/੧੪/੬੫

# ਪੰਜਾ ਸਾਹਿਬ ਦਾ ਸ਼ਹੀਦੀ ਸਾਕਾ

*-ਸਿਮਰਜੀਤ ਸਿੰਘ**

ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਰਾਜ ਭਾਗ ਕਾਇਮ ਕਰਨ ਲਈ ਬਹੁਤਾ ਸਮਾਂ ਜੰਗਾਂ-ਯੁੱਧਾਂ ਵਿਚ ਗੁਜ਼ਾਰਨਾ ਪਿਆ। ਜਦੋਂ ਉਸ ਨੂੰ ਸ਼ਾਂਤੀ ਨਾਲ ਰਾਜ ਕਰਨ ਦਾ ਮੌਕਾ ਮਿਲਿਆ ਤਾਂ ਉਸ ਨੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਵੱਲ ਵਿਸ਼ੇਸ਼ ਧਿਆਨ ਦਿੱਤਾ। ਗੁਰਦੁਆਰਾ ਸਾਹਿਬਾਨ ਵਿਚ ਲੰਗਰ ਅਤੇ ਪ੍ਰਬੰਧ ਵਿਚ ਕੋਈ ਮੁਸ਼ਕਿਲ ਨਾ ਆਵੇ, ਇਸ ਲਈ ਗੁਰਦੁਆਰਾ ਸਾਹਿਬਾਨ ਦੇ ਨਾਂ ਜਾਗੀਰਾਂ ਅਤੇ ਜ਼ਮੀਨਾਂ ਲਗਵਾਈਆਂ ਗਈਆਂ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਸਿੱਖੀ ਦਾ ਪ੍ਰਚਾਰ ਕਰਦੇ-ਕਰਦੇ ਹਸਨ ਅਬਦਾਲ (ਅੱਜਕਲ੍ਹ ਪਾਕਿਸਤਾਨ) ਦੀ ਧਰਤੀ ਨੂੰ ਭਾਗ ਲਾਏ। ਇੱਥੇ ਜਿਸ ਜਗ੍ਹਾ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਨੇ ਮੁਸਲਿਮ ਫਕੀਰ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਸੀ, ਉੱਥੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਪੰਜਾ ਸਾਹਿਬ ਸੁਸ਼ੋਭਿਤ ਹੈ। ਸਿੱਖ ਜਰਨੈਲ ਸ. ਹਰੀ ਸਿੰਘ ਨਲਵਾ ਨੇ ਗੁਰੂ ਜੀ ਦੀ ਯਾਦ ਵਿਚ ਸੁਸ਼ੋਭਿਤ ਇਸ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਦਾ ਨਿਰਮਾਣ ਕਰਵਾਇਆ ਅਤੇ ਇਸ ਦੇ ਨਾਮ ਬਹੁਤ ਸਾਰੀ ਜਾਗੀਰ ਲਗਵਾਈ।

ਸੰਨ ੧੮੩੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣਾ ਕਰਨ ਉਪਰੰਤ ਪੰਜਾਬ ਵਿਚ ਰਾਜ ਗੱਦੀ ਦੀ ਪ੍ਰਾਪਤੀ ਲਈ ਹਨੇਰ-ਗਰਦੀ ਮੱਚ ਗਈ, ਕਤਲ-ਓ-ਗਾਰਦ ਸ਼ੁਰੂ ਹੋ ਗਈ। ਇਨ੍ਹਾਂ ਹਾਲਾਤਾਂ ਬਾਰੇ ਉਸ ਸਮੇਂ ਦਾ ਪ੍ਰਸਿੱਧ ਕਵੀ ਸ਼ਾਹ ਮੁਹੰਮਦ ਆਪਣੇ ਅੱਖੀਂ ਦੇਖੇ ਹਾਲ ਇੰਞ ਲਿਖਦਾ ਹੈ:

*"ਜੇਹੜਾ ਬਹੇ ਗਦੀ ਉਹਨੂੰ ਮਾਰ ਲੈਂਦੇ, ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।*

ਇਨ੍ਹਾਂ ਹਾਲਾਤਾਂ ਵਿਚ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ/ਮਹੰਤ ਜੋ ਗੁਰਦੁਆਰਾ ਸਾਹਿਬ ਦੀਆਂ ਮਲਕੀਅਤ ਜ਼ਮੀਨਾਂ ਦੀ ਦੇਖ-ਭਾਲ ਲਈ ਰੱਖੇ ਗਏ ਸਨ, ਉਹ ਇਨ੍ਹਾਂ ਨੂੰ ਆਪਣੀ ਨਿੱਜੀ ਜਾਇਦਾਦ ਸਮਝਣ ਲੱਗ ਪਏ। ਜ਼ਮੀਨਾਂ ਦੀ ਭਾਰੀ ਆਮਦਨੀ ਨੇ ਇਨ੍ਹਾਂ ਨੂੰ ਭੋਗੀ ਤੇ ਵਿਲਾਸੀ ਬਣਾ ਦਿੱਤਾ। ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਹੋਣ ਉਪਰੰਤ ਅੰਗਰੇਜ਼ਾਂ ਨੇ ਵੀ ਮੁਗ਼ਲ ਹਾਕਮਾਂ ਵਾਂਗ ਗੁਰਦੁਆਰਾ ਸਾਹਿਬਾਨ ਨੂੰ ਸਿੱਖ ਸ਼ਕਤੀ ਦਾ ਸੋਮਾ ਮੰਨ ਕੇ ਦਖ਼ਲ-ਅੰਦਾਜ਼ੀ ਸ਼ੁਰੂ ਕਰ ਦਿੱਤੀ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਮਹੰਤ ਇਨ੍ਹਾਂ ਦੇ ਪਿੱਠੂ ਬਣ ਗਏ। ਅੰਗਰੇਜ਼ਾਂ ਦੀ ਸ਼ਹਿ 'ਤੇ ਮਹੰਤਾਂ ਨੇ ਹਨੇਰ-

*ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਗਰਦੀ ਸ਼ੁਰੂ ਕਰ ਦਿੱਤੀ ਅਤੇ ੧੯੦੬ ਈ. ਵਿਚ ਗੁਰਦੁਆਰਾ ਪੰਜਾ ਸਾਹਿਬ ਦੇ ਮਹੰਤ ਮਿੱਠਾ ਸਿੰਘ ਨੇ ਗੁਰਦੁਆਰਾ ਸਾਹਿਬ ਦੀ ਜਾਗੀਰ ਆਪਣੇ ਨਾਂ ਲਗਵਾ ਲਈ।

ਮਹੰਤਾਂ ਦਾ ਲਾਲਚ ਦਿਨ-ਪ੍ਰਤੀ-ਦਿਨ ਵਧਦਾ ਗਿਆ। ਉਹ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਲਈ ਆਉਣ ਵਾਲੀ ਸੰਗਤ ਨਾਲ ਮਾੜਾ ਸਲੂਕ ਕਰਨ ਲੱਗ ਪਏ। ਗੁਰਦੁਆਰਾ ਸਾਹਿਬ ਦੀ ਹਦੂਦ ਵਿਚ ਹੁੰਦੀਆਂ ਇਨ੍ਹਾਂ ਦੀਆਂ ਮਨਮਾਨੀਆਂ ਨੂੰ ਦੇਖ ਕੇ ਸੰਗਤ ਦਾ ਮਨ ਬਹੁਤ ਦੁਖੀ ਹੁੰਦਾ। ਜੇਕਰ ਕੋਈ ਇਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਤਾਂ ਇਹ ਮਹੰਤ ਭਾੜੇ ਦੇ ਗੁੰਡਿਆਂ ਤੋਂ ਉਸ ਦੀ ਚੰਗੀ ਲਾਹ-ਪੱਤ ਕਰਵਾਉਂਦੇ। ਮਹੰਤਾਂ ਦੀਆਂ ਇਨ੍ਹਾਂ ਨਿੱਤ-ਪ੍ਰਤੀ ਦਿਨ ਦੀਆਂ ਘਟਨਾਵਾਂ ਤੋਂ ਸੂਝਵਾਨ ਸਿੱਖ ਬਹੁਤ ਦੁਖੀ ਹੋਏ। ਉਨ੍ਹਾਂ ਨੇ ਇਨ੍ਹਾਂ ਨੂੰ ਸਬਕ ਸਿਖਾਉਣ ਲਈ ਅਤੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਦੀ ਸੋਚੀ। ਉਨ੍ਹਾਂ ਨੇ ਥਾਂ-ਥਾਂ ਜਾ ਕੇ ਸਿੱਖਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕੀਤਾ। ਗੁਰਦੁਆਰਾ ਪੰਜਾ ਸਾਹਿਬ ਦੇ ਮਹੰਤ ਵਿਰੁੱਧ ਵੀ ਸਾਲਾਂ ਬੱਧੀਂ ਵਿਦਰੋਹ ਚੱਲਦਾ ਰਿਹਾ। ਐਬਟਾਬਾਦ ਦੀ ਸੰਗਤ ਨੇ ਜਦੋਂ ਮਹੰਤ ਮਿੱਠਾ ਸਿੰਘ ਤੋਂ ਹਿਸਾਬ ਮੰਗਿਆ ਤਾਂ ਮਹੰਤ ਨੇ ਉਨ੍ਹਾਂ ਨੂੰ ਕੋਈ ਤਸੱਲੀਬਖਸ਼ ਜਵਾਬ ਨਾ ਦਿੱਤਾ। ੧੯੧੫ ਈ. ਵਿਚ 'ਪੰਥ ਸੇਵਕ' ਅਖ਼ਬਾਰ ਨੇ ਗੁਰਦੁਆਰਾ ਪੰਜਾ ਸਾਹਿਬ ਦੀ ਜਾਇਦਾਦ ਬਾਰੇ ਸਾਰੇ ਦਸਤਾਵੇਜ਼ ਪ੍ਰਕਾਸ਼ਿਤ ਕਰ ਕੇ ਮਹੰਤ ਦਾ ਭਾਂਡਾ ਭੰਨ ਦਿੱਤਾ ਕਿ ਉਸ ਨੇ ਧੋਖੇ ਨਾਲ ਗੁਰਦੁਆਰਾ ਸਾਹਿਬ ਦੀ ਸਾਰੀ ਜਾਇਦਾਦ ਆਪਣੇ ਨਾਂ ਲਗਵਾ ਲਈ ਹੈ। ਮਹੰਤ ਮਿੱਠਾ ਸਿੰਘ ਦੀ ਮੌਤ ਤੋਂ ਬਾਅਦ ੧੮ ਨਵੰਬਰ, ੧੯੨੦ ਈ. ਨੂੰ ਭਾਈ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ੨੫ ਸਿੰਘਾਂ ਦਾ ਜਥਾ ਪੰਜਾ ਸਾਹਿਬ ਪਹੁੰਚਿਆ। ਕੁਝ ਤਕਰਾਰ ਤੋਂ ਬਾਅਦ ਮਹੰਤ ਦੇ ਪਰਵਾਰਿਕ ਮੈਂਬਰਾਂ ਨੇ ਮੁਆਫੀ ਮੰਗ ਕੇ ਗੁਰਦੁਆਰਾ ਸਾਹਿਬ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। ਭਾਈ ਪ੍ਰਤਾਪ ਸਿੰਘ ਜੀ ਨੂੰ ਗੁਰਦੁਆਰਾ ਪੰਜਾ ਸਾਹਿਬ ਵਿਚ ਸੈਕਟਰੀ ਮੈਨੇਜਰ ਅਤੇ ਖਜ਼ਾਨਚੀ ਨਿਯੁਕਤ ਕਰ ਕੇ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ।

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ ਕਰਨ ਲਈ ਇਕ ਦੀਵਾਨ ਧਾਰੋਵਾਲੀ ਪਿੰਡ ਵਿਚ ਵੀ ਕੀਤਾ ਗਿਆ। ਇਸ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ੩੦ ਅਪ੍ਰੈਲ, ੧੯੨੧ ਈ. ਨੂੰ ਰਜਿਸਟਰਡ ਕਰਵਾਈ ਗਈ। ਨਿਯਮ ਬਣਾ ਕੇ ਜੁਲਾਈ ੧੯੨੧ ਈ. ਵਿਚ ਇਸ ਦੀ ਚੋਣ ਕੀਤੀ ਗਈ। ਇਸ ਨਵੀਂ ਕਮੇਟੀ ਦੇ ਚੁਣੇ ਹੋਏ ਮੈਂਬਰਾਂ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕੀਤਾ ਗਿਆ ਅਤੇ ਨਵੀਂ ਕਮੇਟੀ ਦੀ ਇਕੱਤਰਤਾ ੨੭ ਅਗਸਤ, ੧੯੨੧ ਈ: ਨੂੰ ਹੋਈ। ਇਸ ਕਮੇਟੀ ਨੇ ਬੜੇ ਉਤਸ਼ਾਹ ਨਾਲ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਧਾਰਨ ਦਾ ਕੰਮ ਅਰੰਭ ਦਿੱਤਾ।

ਕਾਫੀ ਸੰਘਰਸ਼ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਸਾਹਿਬ ਦਾ ਪ੍ਰਬੰਧ ਭ੍ਰਿਸ਼ਟ ਮਹੰਤਾਂ ਤੋਂ ਆਪਣੇ ਹੱਥਾਂ ਵਿਚ ਲੈ ਲਿਆ। ਇਸ ਸੰਘਰਸ਼ ਵਿਚ ਭਾਈ ਹਜ਼ਾਰਾ ਸਿੰਘ ਜੀ ਸ਼ਹੀਦੀ ਪਾ ਗਏ ਸਨ। ਇਸ ਘਟਨਾ ਦਾ ਪਤਾ ਲੱਗਣ 'ਤੇ ਸੰਗਤ ਦੂਰੋਂ-ਦੂਰੋਂ ਆ ਰਹੀ ਸੀ। ਇਸ ਸਮੇਂ ਘੁੱਕੇਵਾਲੀ ਪਿੰਡ ਨੇੜੇ ਦੇ ਸਿੰਘ, ਜਥੇਦਾਰ ਕਰਤਾਰ ਸਿੰਘ ਝੱਬਰ ਜੀ ਪਾਸ ਪਹੁੰਚੇ। ਇਨ੍ਹਾਂ ਨੇ ਘੁੱਕੇਵਾਲੀ ਪਿੰਡ ਦੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਗੁਰੂ ਕੇ ਬਾਗ਼ 'ਤੇ ਕਾਬਜ਼ ਮਹੰਤ ਸੁੰਦਰ ਦਾਸ ਦੀਆਂ ਕਰਤੂਤਾਂ ਦੱਸ ਕੇ ਮਾੜੇ ਪ੍ਰਬੰਧ ਬਾਰੇ ਚਿੰਤਾ ਪ੍ਰਗਟ ਕੀਤੀ। ਮਹੰਤ ਨੂੰ ਸਮਝਾਉਣ ਲਈ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ੫੦ ਸਿੰਘਾਂ ਦਾ ਜਥਾ ਘੁੱਕੇਵਾਲੀ ਪਿੰਡ ਪਹੁੰਚਿਆ ਤਾਂ ਮਹੰਤ ਨੇ ਉਨ੍ਹਾਂ ਤੋਂ ਮੁਆਫੀ ਮੰਗ ਕੇ ਅੱਗੇ ਤੋਂ ਗੁਰਮਰਯਾਦਾ ਵਿਚ ਰਹਿ ਕੇ ਪ੍ਰਬੰਧ ਕਰਨ ਦਾ ਇਕਰਾਰਨਾਮਾ ਲਿਖ ਦਿੱਤਾ। ਕੁਝ ਸਮਾਂ ਤਾਂ ਮਹੰਤ ਠੀਕ ਰਿਹਾ ਪਰ ਫਿਰ ਤੋਂ ਆਪਣੀਆਂ ਪੁਰਾਣੀਆਂ ਕਰਤੂਤਾਂ 'ਤੇ ਆ ਗਿਆ।

੮-੯ ਅਗਸਤ, ੧੯੨੨ ਈ. ਨੂੰ ਸੰਗਤ ਦੇ ਕੁਝ ਸਿੰਘ ਲੰਗਰ ਲਈ ਗੁਰੂ ਕੇ ਬਾਗ਼ ਵਿੱਚੋਂ ਲੱਕੜੀਆਂ ਲੈਣ ਗਏ। ਮਹੰਤ ਨੇ ਪੁਲਿਸ ਨਾਲ ਰਲ ਕੇ ਇਨ੍ਹਾਂ ਸਿੰਘਾਂ ਦਾ ਚਲਾਣ ਕਰਵਾ ਦਿੱਤਾ ਕਿ ਇਹ ਮੇਰੀ ਨਿੱਜੀ ਜਾਇਦਾਦ ਵਿੱਚੋਂ ਲੱਕੜੀਆਂ ਕੱਟਣ ਆਏ ਹਨ। ਇਸ ਦੇ ਨਾਲ ਹੀ ਗੁਰੂ ਕੇ ਬਾਗ਼ ਦਾ ਮੋਰਚਾ ਸ਼ੁਰੂ ਹੋ ਗਿਆ। ਹਰ ਰੋਜ਼ ੧੦੦ ਸਿੰਘਾਂ ਦਾ ਜਥਾ ਸ਼ਾਂਤਮਈ ਢੰਗ ਨਾਲ ਰੋਸ ਪ੍ਰਦਰਸ਼ਨ ਕਰਦਾ ਹੋਇਆ ਗੁਰੂ ਕੇ ਬਾਗ਼ ਵੱਲ ਜਾਂਦਾ ਤੇ ਪੁਲਿਸ ਉਨ੍ਹਾਂ 'ਤੇ ਅੰਨ੍ਹਾ ਤਸ਼ੱਦਦ ਕਰਦੀ। ਅੰਮ੍ਰਿਤਸਰ ਪੁਲਿਸ ਦਾ ਡਿਪਟੀ ਸੁਪਰਡੈਂਟ ਮਿਸਟਰ ਬੀ.ਟੀ. ਇਨ੍ਹਾਂ 'ਤੇ ਕੁੱਤੇ ਛੱਡ ਕੇ ਡਾਂਗਾਂ ਨਾਲ ਮਾਰ-ਕੁੱਟ ਕਰਦਾ ਹੋਇਆ ਘੋੜਿਆਂ ਦੇ ਸੁੰਮਾਂ ਹੇਠ ਲਤਾੜਦਾ। ਅਨੇਕਾਂ ਸਿੰਘ ਗੰਭੀਰ ਫੱਟੜ ਹੋ ਜਾਂਦੇ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਫੌਜੀ ਪੈਨਸ਼ਨੀਆਂ ਦਾ ਇਕ ਜਥਾ ਵੀ ਰੋਸ ਮੁਜ਼ਾਹਰਾ ਕਰਨ ਲਈ ਪੁੱਜਾ। ਇਸ ਜਥੇ ਦਾ ਮੁਖੀ ਸੂਬੇਦਾਰ ਅਮਰ ਸਿੰਘ ਰਿਆਸਤ ਕਪੂਰਥਲਾ ਦੇ ਪਿੰਡ ਧਾਲੀਵਾਲ ਦਾ ਸੀ, ਮੀਤ ਜਥੇਦਾਰ ਮਾਸਟਰ ਚਤਰ ਸਿੰਘ ਹਵਾਲਦਾਰ ਪਲਟਨ ਨੰਬਰ ੧੯ ਸਨ। ਇਹ ਜਥਾ ਆਪਣੀ ਸ਼ਾਨ-ਓ-ਸ਼ੌਕਤ ਨਾਲ ਮਾਰਚ ਕਰਦਾ ਹੋਇਆ ਗੁਰੂ ਕੇ ਬਾਗ਼ ਵੱਲ ਰਵਾਨਾ ਹੋਇਆ। ਇਸ ਜਥੇ ਦੇ ਸਿੰਘਾਂ ਦੇ ਗਲਾਂ ਵਿਚ ਹਾਰ, ਇੱਕੋ ਜਿਹੀਆਂ ਵਰਦੀਆਂ ਤੇ ਇੱਕੋ ਜਿਹੀਆਂ ਦਸਤਾਰਾਂ ਸਨ।

ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਸ੍ਰੀ ਅੰਮ੍ਰਿਤਸਰ ਦੇ ਮੈਜਿਸਟਰੇਟ ਨਵਾਬ ਅਸਲਮ ਹਯਾਤ ਖਾਂ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਨਵਾਬ ਨੇ ਇਨ੍ਹਾਂ ਵਿੱਚੋਂ ੨੬ ਨੂੰ ੬-੬ ਮਹੀਨੇ ਬਿਨਾਂ ਮੁਸ਼ੱਕਤ ਕੈਦ ਤੇ ੧੦੦-੧੦੦ ਰੁਪਏ ਜ਼ੁਰਮਾਨਾ, ਬਾਕੀ ਦੇ ੭੪ ਸਿੰਘਾਂ ਨੂੰ ਢਾਈ-ਢਾਈ ਸਾਲ ਦੀ ਕੈਦ-ਬਾ-ਮੁਸ਼ੱਕਤ ਅਤੇ ਇਕ-ਇਕ ਸੌ ਰੁਪਏ ਜ਼ੁਰਮਾਨੇ ਦੀ ਸਜ਼ਾ ਦੇ ਦਿੱਤੀ। ਆਪਣੇ ਇਕ ਸਾਂਝੇ ਬਿਆਨ ਵਿਚ ਇਨ੍ਹਾਂ ਫੌਜੀਆਂ ਨੇ

ਕਿਹਾ ਕਿ ਉਹ ਦੂਰ-ਦੁਰਾਡੀਆਂ ਥਾਵਾਂ 'ਤੇ ਪਰਦੇਸਾਂ ਵਿਚ ਜਾ ਕੇ ਅੱਤ ਦੇ ਬਿਖੜੇ ਹਾਲਾਤਾਂ ਵਿਚ ਬਹੁਤ ਸਾਰੀਆਂ ਦੁੱਖ-ਤਕਲੀਫਾਂ ਸਹਾਰਦੇ ਹੋਏ ਅੰਗਰੇਜ਼ ਸਰਕਾਰ ਦੀਆਂ ਲੜਾਈਆਂ ਲੜਦੇ ਰਹੇ ਹਨ। ਉਨ੍ਹਾਂ ਵਿੱਚੋਂ ਲੱਗਭਗ ਹਰ ਇਕ ਨੂੰ ਬਹਾਦਰੀ ਬਦਲੇ ਮੈਡਲ ਮਿਲਿਆ ਹੋਇਆ ਸੀ, ਜੇ ਸਰਕਾਰ ਉਨ੍ਹਾਂ ਦੇ ਧਰਮ ਵਿਚ ਦਖ਼ਲ-ਅੰਦਾਜ਼ੀ ਕਰ ਰਹੀ ਸੀ ਤਾਂ ਇਹ ਉਨ੍ਹਾਂ ਨਾਲ ਅਣਮਨੁੱਖੀ ਵਰਤਾਰਾ ਸੀ, ਸੋ ਇਹ ਆਪਣੇ ਗੁਰਦੁਆਰਾ ਸਾਹਿਬਾਨ ਦੀ ਰਾਖੀ ਲਈ ਜੇਲ੍ਹ ਜਾਂਦਿਆਂ ਫਖ਼ਰ ਮਹਿਸੂਸ ਕਰ ਰਹੇ ਸਨ।

੨੯ ਅਕਤੂਬਰ, ੧੯੨੨ ਨੂੰ ਇਨ੍ਹਾਂ ਫ਼ੌਜੀ ਪੈਨਸ਼ਨੀਆਂ ਦੇ ਜਥੇ ਨੂੰ ਸ੍ਰੀ ਅੰਮ੍ਰਿਤਸਰ ਤੋਂ ਰੇਲ-ਗੱਡੀ ਰਾਹੀਂ ਅਟਕ ਤੇ ਕੈਮਲਪੁਰ ਦੀਆਂ ਜੇਲ੍ਹਾਂ ਨੂੰ ਰਵਾਨਾ ਕੀਤਾ ਗਿਆ। ਜਦੋਂ ਇਹ ਗੱਡੀ ਗੁੱਜਰਾਂਵਾਲੇ ਪਹੁੰਚੀ ਤਾਂ ਉੱਥੋਂ ਦੀ ਸੰਗਤ ਨੂੰ ਕਿਸੇ ਤਰ੍ਹਾਂ ਗੱਡੀ ਦੇ ਆਉਣ ਦੀ ਇਤਲਾਹ ਮਿਲ ਗਈ। ਗੁੱਜਰਾਂਵਾਲੇ ਸਟੇਸ਼ਨ ਉੱਪਰ ਭਾਈ ਅਮਰੀਕ ਸਿੰਘ, ਡਾਕਟਰ ਮਹਾਂ ਸਿੰਘ, ਵਕੀਲ ਨਰਾਇਣ ਸਿੰਘ, ਮਾਸਟਰ ਛਹਿਬਰ ਸਿੰਘ ਆਦਿ ਭਾਰੀ ਗਿਣਤੀ ਵਿਚ ਸੰਗਤ ਨਾਲ ਜਥੇ ਦੇ ਸਵਾਗਤ ਲਈ ਪਹੁੰਚ ਗਏ। ਫਲ, ਮਠਿਆਈ ਤੇ ਹੋਰ ਚੀਜ਼ਾਂ ਭੇਟ ਕੀਤੀਆਂ ਗਈਆਂ।

ਜਿਸ ਗੱਡੀ ਵਿਚ ਫੌਜੀ ਸਿੰਘਾਂ ਦਾ ਜਥਾ ਜਾ ਰਿਹਾ ਸੀ, ਉਹ ਸਪੈਸ਼ਲ ਸੀ। ਇਹ ਗੱਡੀ ੩੦ ਅਕਤੂਬਰ ਦੁਪਹਿਰ ਦੇ ਸਮੇਂ ਰਾਵਲਪਿੰਡੀ ਪੁੱਜ ਗਈ। ਇਸ ਤੋਂ ਅੱਗੇ ਰਸਤੇ ਵਿਚ ਗੁਰਦੁਆਰਾ ਪੰਜਾ ਸਾਹਿਬ ਆਉਂਦਾ ਸੀ। ਗੁੱਜਰਾਂਵਾਲੇ ਤੋਂ ਹੀ ਇਸ ਦੀ ਖ਼ਬਰ ਸ੍ਰੀ ਪੰਜਾ ਸਾਹਿਬ ਪੁੱਜ ਚੁੱਕੀ ਸੀ। ਉੱਥੇ ਸੰਗਤ ਨੇ ਗੱਡੀ ਖੜ੍ਹੀ ਕਰ ਕੇ ਕੈਦੀ ਵੀਰਾਂ ਦੀ ਸੇਵਾ ਕਰਨ ਦੀ ਵਿਉਂਤ ਬਣਾਈ। ਸੰਗਤ ਵੱਲੋਂ ਆਪਣੀ ਬਣਾਈ ਵਿਉਂਤ ਅਨੁਸਾਰ ਮੋਰਚੇ ਵਿਚ ਸ਼ਾਮਲ ਕੈਦੀ ਵੀਰਾਂ ਲਈ ਲੰਗਰ ਤਿਆਰ ਕਰ ਕੇ ਰੇਲਵੇ ਸਟੇਸ਼ਨ 'ਤੇ ਲਿਆਂਦਾ ਗਿਆ। ਇਸ ਸਮੇਂ ੩੦੦ ਦੇ ਲੱਗਭਗ ਸੰਗਤ ਰੇਲਵੇ ਸਟੇਸ਼ਨ 'ਤੇ ਇਕੱਠੀ ਹੋ ਗਈ ਸੀ।

ਸਟੇਸ਼ਨ ਮਾਸਟਰ ਦੇ ਦੱਸਣ 'ਤੇ ਪਤਾ ਲੱਗਾ ਕਿ ਸਰਕਾਰ ਵੱਲੋਂ ਸਖ਼ਤ ਹੁਕਮ ਹੈ, ਇਸ ਲਈ ਗੱਡੀ ਇੱਥੇ ਨਹੀਂ ਰੁਕੇਗੀ। ਸਿੱਧੀ ਅਟਕ ਜਾਏਗੀ। ਇਹ ਸੁਣ ਕੇ ਸ੍ਰੀ ਪੰਜਾ ਸਾਹਿਬ ਦੀ ਸੰਗਤ ਨੂੰ ਬਹੁਤ ਨਿਰਾਸ਼ਤਾ ਹੋਈ। ਉਸ ਵਕਤ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸੰਗਤ ਨੂੰ ਕਿਹਾ, "ਗੱਡੀ ਜ਼ਰੂਰ ਖੜ੍ਹੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਪਰਸ਼ਾਦਾ ਛਕਾ ਕੇ ਅੱਗੇ ਜਾਣ ਦੇਵਾਂਗੇ।" ਦੋਹਾਂ ਨੇ ਜਾਨ ਵਾਰ ਕੇ ਭਰਾਵਾਂ ਦੀ ਸੇਵਾ ਕਰਨ ਲਈ ਮਨ ਬਣਾ ਲਿਆ। ਪ੍ਰਤਿੱਗਿਆ ਬੜੀ ਕਠਿਨ ਸੀ। ਪਰ ਉਨ੍ਹਾਂ ਨੇ ਗੁਰੂ ਪਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਉਨ੍ਹਾਂ ਦੀ ਪ੍ਰਤਿੱਗਿਆ ਨੂੰ ਪੂਰਾ ਕਰਨ।

ਰਾਵਲਪਿੰਡੀ ਤੋਂ ਚੱਲੀ ਗੱਡੀ ਸ੍ਰੀ ਪੰਜਾ ਸਾਹਿਬ ਸਟੇਸ਼ਨ ਦੇ ਲਾਗੇ ਪੁੱਜ ਚੁੱਕੀ

ਸੀ। ਸਟੇਸ਼ਨ ਮਾਸਟਰ ਨੇ ਲਾਈਨ ਕਲੀਅਰ ਦਾ ਸੰਕੇਤ ਦਿੱਤਾ ਹੋਇਆ ਸੀ। ਗੱਡੀ ਦੇ ਖਲੋਣ ਦੀ ਕੋਈ ਆਸ ਨਹੀਂ ਸੀ। ਇਹ ਵੇਖ ਕੇ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਦੋਵੇਂ ਰੇਲਵੇ ਲਾਈਨ ਵਿਚ ਲੇਟ ਗਏ। ਹੋਰ ਵੀ ਬਹੁਤ ਸਾਰੀ ਸੰਗਤ ਰੇਲਵੇ ਲਾਈਨ ਦੇ ਵਿਚਕਾਰ ਬੈਠ ਗਈ। ਗੱਡੀ ਦੇ ਡ੍ਰਾਈਵਰ ਨੇ ਰੇਲਵੇ ਲਾਈਨ ਉੱਤੇ ਲੇਟੇ ਹੋਏ ਸਿੰਘਾਂ ਨੂੰ ਵੇਖ ਕੇ ਬਥੇਰੇ ਵਿਸਲ ਦਿੱਤੇ। ਪਰ ਕਿਸੇ ਨੇ ਕੋਈ ਪਰਵਾਹ ਨਹੀਂ ਕੀਤੀ। ਉਹ ਮੌਤ ਤੋਂ ਨਿਰਭੈ ਅਤੇ ਦੇਹ ਅਧਿਆਸ ਤੋਂ ਉੱਚੇ ਹੋ ਚੁੱਕੇ ਸਨ। ਉਹ 'ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ' ਦੀ ਅਵਸਥਾ ਨੂੰ ਪ੍ਰਾਪਤ ਕਰ ਚੁਕੇ ਸਨ।

ਵਿਕਟਰ ਹੀਊਗੋ ਦਾ ਕਥਨ ਹੈ: "ਜ਼ਿੰਦਗੀ ਭਾਵੇਂ ਕਿਤਨੀ ਸ਼ਾਨਦਾਰ ਕਿਉਂ ਨਾ ਹੋਵੇ, ਪਰ ਉਹ ਤ੍ਵਾਰੀਖ਼ੀ ਫੈਸਲੇ ਲਈ ਸਦਾ ਮੌਤ ਦੀ ਉਡੀਕ ਕਰਦੀ ਹੈ।"

ਸ਼ਹੀਦ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਦਾ ਤ੍ਵਾਰੀਖ਼ੀ ਫੈਸਲਾ ਕਰ ਲਿਆ ਸੀ। ਰੇਲ ਗੱਡੀ ਤੇਜ਼ੀ ਨਾਲ ਆ ਰਹੀ ਸੀ। ਰੇਲ ਗੱਡੀ ਦਾ ਇੰਜਣ ਦੋਵੇਂ ਸਿੰਘਾਂ ਭਾਈ ਪ੍ਰਤਾਪ ਸਿੰਘ ਜੀ ਅਤੇ ਭਾਈ ਕਰਮ ਸਿੰਘ ਜੀ ਦੀਆਂ ਹੱਡੀਆਂ ਨੂੰ ਚੂਰ ਕਰਦਾ ਹੋਇਆ ਲੰਘ ਗਿਆ। ਦੋਹਾਂ ਦੇ ਸਰੀਰ ਪਿੰਜੇ ਗਏ। ਬਹੁਤ ਸਾਰੇ ਸਿੰਘ ਸਖ਼ਤ ਜ਼ਖ਼ਮੀ ਹੋ ਗਏ। ੬ ਸਿੰਘਾਂ ਦੀ ਲੱਤਾਂ-ਬਾਹਾਂ ਕੱਟੀਆਂ ਗਈਆਂ ਪਰ ਜਾਨ ਬਚ ਗਈ। ਗੱਡੀ ਖੜ੍ਹੀ ਹੋ ਗਈ। ਰੇਲਵੇ ਲਾਈਨ ਦੇ ਦੁਪਾਸੜ ਸੈਂਕੜੇ ਸੰਗਤ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਤ੍ਰਾਹ-ਤ੍ਰਾਹ ਕਰ ਰਹੀ ਸੀ। ਜਦ ਦੋਹਾਂ ਸਿੰਘਾਂ ਨੂੰ ਇੰਜਣ ਦੇ ਪਹੀਆਂ 'ਚੋਂ ਕੱਢਣ ਦੀ ਕੋਸ਼ਿਸ਼ ਕੀਤੀ ਗਈ ਤਾਂ ਭਾਈ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਪਹਿਲਾਂ ਗੱਡੀ ਵਿਚ ਸਵਾਰ ਗੁਰਸਿੱਖਾਂ ਨੂੰ ਪਰਸ਼ਾਦਾ ਛਕਾਉ ਫੇਰ ਸਾਡੇ ਵੱਲ ਆਉਣਾ, ਜੇਕਰ ਸਾਨੂੰ ਗੱਡੀ ਹੇਠੋਂ ਕੱਢ ਲਿਆ ਤਾਂ ਡ੍ਰਾਈਵਰ ਗੱਡੀ ਭਜਾ ਕੇ ਲੈ ਜਾਏਗਾ। ਗੱਡੀ ਵਿਚ ਜਾ ਰਹੇ ਕੈਦੀਆਂ ਨੂੰ ਪਰਸ਼ਾਦਾ ਛਕਾਉਣ ਤੋਂ ਬਾਅਦ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੂੰ ਗੱਡੀ ਹੇਠੋਂ ਕੱਢਿਆ ਗਿਆ, ਉਹ ਸਿਸਕ ਰਹੇ ਸਨ। ਡਿਪਟੀ ਕਮਿਸ਼ਨਰ ਨੂੰ ਇਸ ਦੀ ਇਤਲਾਹ ਮਿਲੀ। ਉਹ ਮੌਕੇ 'ਤੇ ਪੁੱਜ ਗਿਆ। ਸੰਗਤ ਨੇ ਜ਼ਖ਼ਮੀ ਹੋਏ ਸਿੰਘਾਂ ਨੂੰ ਹਸਨ ਅਬਦਾਲ ਦੇ ਹਸਪਤਾਲ ਵਿਚ ਦਾਖ਼ਲ ਕਰਵਾਇਆ। ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੂੰ ਜ਼ਖ਼ਮੀ ਹਾਲਤ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਲਿਆਂਦਾ ਗਿਆ ਜਿੱਥੇ ਉਹ ਪੰਜ ਭੂਤਕ ਸਰੀਰ ਤਿਆਗ ਕੇ ਆਤਮਿਕ ਤੌਰ 'ਤੇ ਗੁਰੂ-ਚਰਨਾਂ ਵਿਚ ਜਾ ਬਿਰਾਜੇ। ਇਨ੍ਹਾਂ ਦੋਹਾਂ ਸ਼ਹੀਦਾਂ ਦਾ ਬੜੇ ਪ੍ਰੇਮ ਅਤੇ ਸਤਿਕਾਰ ਨਾਲ ਅੰਤਮ-ਸਸਕਾਰ ਰਾਵਲਪਿੰਡੀ ਵਿਚ ਨਦੀ ਦੇ ਕੰਢੇ ਕੀਤਾ ਗਿਆ। ਦੇਸ਼ ਵੰਡ ਤੋਂ ਪਹਿਲਾਂ ਗੁਰਦੁਆਰਾ ਪੰਜਾ ਸਾਹਿਬ ਵਿਖੇ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸਾਲਾਨਾ ਸਮਾਗਮ ਵੀ ਕੀਤੇ ਜਾਂਦੇ ਸਨ।

ਇਸ ਸਾਕੇ ਵਿਚ ਜ਼ਖ਼ਮੀ ਹੋਏ ਪੰਜ ਸਿੱਖਾਂ 'ਤੇ ਪੁਲਿਸ ਨੇ ਰੇਲਵੇ ਐਕਟ ਦੀ ਧਾਰਾ ੧੨੮ ਅਧੀਨ ਕੇਸ ਦਰਜ ਕਰ ਕੇ ਗ੍ਰਿਫ਼ਤਾਰ ਕਰ ਲਿਆ। ਅਦਾਲਤ ਨੇ

ਚੌਧਰੀ ਲਾਲ ਚੰਦ ਰੋਹਤਕ ਦੇ ਖ਼ਿਲਾਫ਼ ਮੁਕੱਦਮੇ ਦਾ ਫੈਸਲਾ ਸੁਣਾਉਂਦਿਆਂ ਇੱਕ ਹਜ਼ਾਰ ਰੁਪਏ ਦੀ ਨੇਕ ਚਲਣੀ ਦੀ ਜ਼ਮਾਨਤ ਉੱਤੇ ਰਿਹਾਈ ਦਾ ਹੁਕਮ ਦਿੱਤਾ। ਪਰ ਉਸ ਨੇ ਜ਼ਮਾਨਤ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਇਕ ਸਾਲ ਦੀ ਬਾ-ਮੁਸ਼ੱਕਤ ਕੈਦ ਕੱਟੀ।

ਸ਼ਹੀਦ ਪ੍ਰਤਾਪ ਸਿੰਘ ਜੀ ਦਾ ਜਨਮ ੨੧ ਸਤੰਬਰ, ੧੯੯੮ ਈ.* ਨੂੰ ਜ਼ਿਲ੍ਹਾ ਗੁੱਜਰਾਂਵਾਲਾ ਦੇ ਸ਼ਹਿਰ ਅਕਾਲਗੜ੍ਹ ਵਿਖੇ ਗੁਰਸਿੱਖ ਪਰਵਾਰ ਵਿਚ ਪਿਤਾ ਸ. ਸਰੂਪ ਸਿੰਘ ਅਤੇ ਮਾਤਾ ਪ੍ਰੇਮ ਕੌਰ ਦੇ ਘਰ ਹੋਇਆ ਸੀ। ਦਸਵੀਂ ਤਕ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਆਪ ਆਪਣੇ ਭਰਾ ਪਾਸ ਸ਼ਿਮਲੇ ਆਰਮੀ ਹੈਡਕੁਆਟਰ ਵਿਚ ਚਲੇ ਗਏ ਅਤੇ ਉੱਥੇ ਹੀ ਨੌਕਰੀ ਕਰਨ ਲੱਗ ਪਏ। ੧੯ ਸਾਲ ਦੀ ਉਮਰ ਵਿਚ ਆਪ ਦੀ ਸ਼ਾਦੀ ਬੀਬੀ ਹਰਨਾਮ ਕੌਰ ਨਾਲ ਹੋਈ। ਇਨ੍ਹਾਂ ਦੇ ਘਰ ਇਕ ਲੜਕੇ ਨੇ ਜਨਮ ਲਿਆ। ਅਕਾਲੀ ਲਹਿਰ ਦੇ ਪ੍ਰਭਾਵ ਅਧੀਨ ਆਪ ਦਫ਼ਤਰ ਵਿਚ ਕਾਲੀ ਪਗੜੀ ਬੰਨ੍ਹ ਕੇ ਚਲੇ ਗਏ। ਅੰਗਰੇਜ਼ ਅਫ਼ਸਰ ਨੇ ਉਸ ਨੂੰ ਦਫ਼ਤਰ ਵਿਚ ਕਾਲੀ ਪਗੜੀ ਬੰਨ੍ਹ ਕੇ ਆਉਣ ਤੋਂ ਰੋਕ ਦਿੱਤਾ ਤਾਂ ਭਾਈ ਸਾਹਿਬ ਦੀ ਉਸ ਨਾਲ ਬਹਿਸ ਹੋ ਗਈ। ਭਾਈ ਸਾਹਿਬ ਨੇ ਕਾਲੀ ਪਗੜੀ ਨਹੀਂ ਉਤਾਰੀ ਸਗੋਂ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਭਾਈ ਸਾਹਿਬ ਨੇ ਅਸਤੀਫ਼ਾ ਦੇਣ ਤੋਂ ਬਾਅਦ ਸਭ ਤੋਂ ਪਹਿਲਾਂ ਜਲ੍ਹਿਆਂ ਵਾਲੇ ਬਾਗ ਦੇ ਅੰਦੋਲਨ ਵਿਚ ਹਿੱਸਾ ਲਿਆ ਅਤੇ ਫੇਰ ਗੁਰਦੁਆਰਾ ਪੰਜਾ ਸਾਹਿਬ ਨੂੰ ਮਹੰਤ ਤੋਂ ਅਜ਼ਾਦ ਕਰਵਾਉਣ ਲਈ ਸੰਘਰਸ਼ ਵਿਚ ਗਏ। ਆਪ ਨੇ ਆਪਣੇ ਸੂਟ ਆਦਿ ਸਾੜ ਕੇ ਸਦਾ ਲਈ ਖੱਦਰ ਦਾ ਚੋਲਾ ਧਾਰਨ ਕਰ ਲਿਆ। ੧ ਜਨਵਰੀ, ੧੯੨੨ ਈ. ਨੂੰ ਜਦੋਂ ਉਨ੍ਹਾਂ ਦਾ ਦੋ ਸਾਲਾਂ ਦਾ ਪੁੱਤਰ ਉਬਲਦੇ ਪਾਣੀ ਨਾਲ ਸੜ ਕੇ ਮਰ ਗਿਆ ਤਾਂ ਆਪ ਜੀ ਨੇ ਇਸ ਘਟਨਾ ਨੂੰ ਅਕਾਲ ਪੁਰਖ ਦਾ ਭਾਣਾ ਮੰਨਦਿਆਂ ਕਿਸੇ ਨੂੰ ਰੋਣ ਕੁਰਲਾਉਣ ਨਹੀਂ ਦਿੱਤਾ। ਪੰਜਾ ਸਾਹਿਬ ਤੋਂ ਕੈਦੀ ਸਿੰਘਾਂ ਨੂੰ ਲੈ ਕੇ ਲੰਘ ਰਹੀ ਰੇਲ ਨੂੰ ਰੋਕਣ ਲਈ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ। ਆਪ ਜੀ ਦੀ ਸ਼ਹੀਦੀ ਤੋਂ ਕੁਝ ਮਹੀਨੇ ਬਾਅਦ ਆਪ ਜੀ ਦੇ ਘਰ ਬੱਚੀ ਜੋਗਿੰਦਰ ਕੌਰ ਦਾ ਜਨਮ ਹੋਇਆ।

ਭਾਈ ਕਰਮ ਸਿੰਘ ਜੀ ਦਾ ਜਨਮ ਸ੍ਰੀ ਅਨੰਦਪੁਰ ਸਾਹਿਬ ਦੇ ਮਹੰਤ ਭਾਈ ਭਗਵਾਨ ਸਿੰਘ ਅਤੇ ਮਾਤਾ ਰੂਪ ਕੌਰ ਦੇ ਘਰ ੧੪ ਨਵੰਬਰ, ੧੯੯੫ ਈ. ਨੂੰ ਹੋਇਆ। ਆਪ ਚਾਰ ਭਰਾਵਾਂ ਵਿੱਚੋਂ ਸਭ ਤੋਂ ਛੋਟੇ ਸਨ। ਆਪ ਜੀ ਦਾ ਪਹਿਲਾ ਨਾਮ ਸ. ਸੰਤ ਸਿੰਘ ਸੀ ਪਰ ਜਦੋਂ ਆਪ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਤਾਂ ਨਾਂ ਸ. ਕਰਮ ਸਿੰਘ ਰੱਖ ਲਿਆ। ਆਪ ਜੀ ਦੇ ਪਿਤਾ ਭਾਈ ਭਗਵਾਨ ਸਿੰਘ ਉੱਚ ਕੋਟੀ ਦੇ ਵਿਦਵਾਨ ਸਨ ਜਿਨ੍ਹਾਂ ਨੂੰ ਮਹਾਰਾਜਾ ਪਟਿਆਲਾ ਨੇ ਗੁਰਮਤਿ ਪ੍ਰਚਾਰ ਲਈ ਆਪਣੇ ਪਾਸ ਬੁਲਾ ਲਿਆ ਸੀ। ਸ. ਕਰਮ ਸਿੰਘ ਜੀ ਆਪਣੇ

---

**ਕੁਝ ਸਰੋਤਾਂ ਵਿਚ ੨੬ ਮਾਰਚ, ੧੯੯੯ ਲਿਖਿਆ ਹੈ।*

ਪਿਤਾ ਜੀ ਤੋਂ ਗੁਰਬਾਣੀ ਦੀ ਸਿੱਖਿਆ ਪ੍ਰਾਪਤ ਕਰ ਕੇ ਕੀਰਤਨ ਅਤੇ ਕਥਾ ਕਰਨ ਲੱਗ ਪਏ ਸਨ। ਪਿਤਾ ਜੀ ਤੋਂ ਬਾਅਦ ਆਪ ਨੂੰ ਸ੍ਰੀ ਕੇਸਗੜ੍ਹ ਸਾਹਿਬ ਦਾ ਮਹੰਤ ਥਾਪਿਆ ਗਿਆ। ਗੁਰਦੁਆਰਾ ਸੁਧਾਰ ਲਹਿਰ ਦੇ ਪ੍ਰਭਾਵ ਹੇਠ ਆਪ ਨੇ ਮਹੰਤੀ ਛੱਡ ਦਿੱਤੀ ਤੇ ਗੁਰਦੁਆਰਾ ਸਾਹਿਬ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। ਆਪ ਸ੍ਰੀ ਅੰਮ੍ਰਿਤਸਰ ਵਿਖੇ ਆ ਕੇ ਗੁਰੂ ਕੇ ਬਾਗ਼ ਦੇ ਮੋਰਚੇ ਲਈ ਪੰਥਕ ਸੇਵਾ ਨਿਭਾਉਣ ਲੱਗੇ। ਆਪ ਜੀ ਨੂੰ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਦਾ ਬਹੁਤ ਸ਼ੌਂਕ ਸੀ। ਪੰਜਾ ਸਾਹਿਬ ਦੇ ਸ਼ਹੀਦੀ ਸਾਕੇ ਤੋਂ ਪਹਿਲਾਂ ਆਪ ਸ੍ਰੀ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਤੋਂ ਬਾਅਦ ਪੰਜਾ ਸਾਹਿਬ ਪੁੱਜੇ ਸਨ। ਜਦੋਂ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਕੈਦ ਹੋਏ ਫੌਜੀਆਂ ਨੂੰ ਲੈ ਕੇ ਗੱਡੀ ਪੰਜਾ ਸਾਹਿਬ ਪਹੁੰਚੀ ਤਾਂ ਆਪ ਨੇ ਗੱਡੀ ਨੂੰ ਰੋਕਣ ਲਈ ਸ਼ਹਾਦਤ ਪ੍ਰਾਪਤ ਕੀਤੀ। ਇਸ ਸਮੇਂ ਆਪ ਜੀ ਦੀ ਉਮਰ ੩੭ ਸਾਲ ਦੇ ਲੱਗਭਗ ਸੀ। ਆਪ ਜੀ ਦੇ ਘਰ ਕੋਈ ਔਲਾਦ ਨਹੀਂ ਸੀ।

ਰੇਲਵੇ ਵਿਭਾਗ ਦੇ ਭ੍ਰਿਸ਼ਟ ਹਾਕਮਾਂ ਨੇ ਰੇਲ ਗੱਡੀ ਦੇ ਡ੍ਰਾਈਵਰ ਜੋ ਗੁਜਰਾਤ ਦਾ ਅਰਾਈ ਮੁਸਲਮਾਨ ਸੀ, ਨੂੰ ਗੱਡੀ ਰੋਕਣ ਦੇ ਦੋਸ਼ ਵਿਚ ਨੌਕਰੀ ਤੋਂ ਮੁਅੱਤਲ ਕਰ ਦਿੱਤਾ। ਇਸ ਦੀ ਪੜਤਾਲ ਲਈ ਹਾਈਕੋਰਟ ਦੇ ਇਕ ਜੱਜ ਨੂੰ ਲਗਾਇਆ ਗਿਆ। ਡ੍ਰਾਈਵਰ ਨੇ ਇਸ ਪੜਤਾਲ ਵਿਚ ਆਪਣਾ ਬਿਆਨ ਦਰਜ ਕਰਵਾਉਂਦਿਆਂ ਕਿਹਾ, ਕਿ ਮੈਨੂੰ ਗੱਡੀ ਨੂੰ ਕਿਸੇ ਵੀ ਕੀਮਤ ’ਤੇ ਖੜ੍ਹਾ ਨਾ ਕਰਨ ਦਾ ਜ਼ੁਬਾਨੀ ਹੁਕਮ ਹੋਇਆ ਸੀ। ਮੈਂ ਉਸ ਹੁਕਮ ਦੀ ਪੂਰੀ ਜ਼ਿੰਮੇਵਾਰੀ ਨਾਲ ਪਾਲਣਾ ਕਰਦਾ ਆ ਰਿਹਾ ਸੀ। ਗੱਡੀ ਪੂਰੀ ਰਫਤਾਰ ’ਤੇ ਜਾ ਰਹੀ ਸੀ ਜਦੋਂ ਇਹ ਪ੍ਰਤਾਪ ਸਿੰਘ ਵਿਚ ਵੱਜੀ ਤਾਂ ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਗੱਡੀ ਕਿਸੇ ਪਹਾੜ ਨਾਲ ਟਕਰਾ ਗਈ ਹੋਵੇ। ਮੇਰਾ ਹੱਥ ਵੈਕਮ ਤੋਂ ਛੁੱਟ ਗਿਆ ਤੇ ਗੱਡੀ ਰੁਕ ਗਈ। ਇੰਜਣ ਦੀ ਪੜਤਾਲ ਕਰਨ ’ਤੇ ਵੀ ਇਹੋ ਨਤੀਜਾ ਨਿਕਲਿਆ ਸੀ ਕਿ ਬਰੇਕ ਨਹੀਂ ਲੱਗੀ। ਇਸ ਦੇ ਬਾਵਜੂਦ ਡ੍ਰਾਈਵਰ ਨੂੰ ਬਾਅਦ ਵਿੱਚੋਂ ਨੌਕਰੀ ਤੋਂ ਕੱਢ ਦਿੱਤਾ ਗਿਆ।

ਸ੍ਰੋਤ ਪੁਸਤਕਾਂ:

੧. ਸ. ਨਰੈਣ ਸਿੰਘ ਐਮ.ਏ. *-ਅਕਾਲੀ ਮੋਰਚੇ ਅਤੇ ਝੱਬਰ*

੨. ਸ. ਗੁਰਦੇਵ ਸਿੰਘ- *ਰੋਜ਼ਨਾਮਚਾ ਮੋਰਚਾ ਗੁਰੂ ਕਾ ਬਾਗ*

੩. ਗਿਆਨੀ ਭਜਨ ਸਿੰਘ - *ਸ਼ਹੀਦ ਪ੍ਰਤਾਪ ਸਿੰਘ ਦੀ ਪਤਨੀ ਨਾਲ ਮੁਲਾਕਾਤ*

੪. ਪ੍ਰੋ. ਕਰਤਾਰ ਸਿੰਘ ਐਮ.ਏ. - *ਸਿੱਖ ਇਤਿਹਾਸ ਭਾਗ-੨*

੫. ਡਾ. ਰਤਨ ਸਿੰਘ (ਜੱਗੀ) - *ਸਿੱਖ ਪੰਥ ਵਿਸ਼ਵਕੋਸ਼*

੬. ਸ. ਰਛਪਾਲ ਸਿੰਘ (ਗਿੱਲ) - *ਪੰਜਾਬ ਕੋਸ਼*

■

# ਸਾਕਾ ਪੰਜਾ ਸਾਹਿਬ ਦੇ ਸ਼ਹੀਦ

*-ਸ. ਹਰਵਿੰਦਰ ਸਿੰਘ ਖ਼ਾਲਸਾ**

ਗੁਰਦੁਆਰਾ ਸੁਧਾਰ ਲਹਿਰ ਸਮੇਂ ਸਿੱਖਾਂ ਵਿਚ ਐਸੀ ਜਾਗ੍ਰਿਤੀ ਆਈ ਕਿ ਹਰ ਗੁਰੂ ਦਾ ਸਿੱਖ ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣ ਵਾਸਤੇ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ ਹੋ ਗਿਆ। ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਜੋ ੨੦ ਫਰਵਰੀ, ੧੯੨੧ ਈ. ਵਾਪਰਿਆ ਉਸ ਨੇ ਸਿੱਖ ਕੌਮ ਵਿਚ ਮਹੰਤਾਂ ਦੇ ਵਿਰੁੱਧ ਨਫ਼ਰਤ ਤੇ ਜੋਸ਼ ਪੈਦਾ ਕਰ ਦਿੱਤਾ। ਇਸੇ ਤਰ੍ਹਾਂ ਗੁਰਦੁਆਰਾ ਸੁਧਾਰ ਲਹਿਰ ਸਮੇਂ ਗੁਰੂ ਕੇ ਬਾਗ਼ ਦਾ ਮੋਰਚਾ ੮ ਅਗਸਤ, ੧੯੨੨ ਈ. ਨੂੰ ਸ਼ੁਰੂ ਹੋਇਆ। ਸ਼੍ਰੋਮਣੀ ਅਕਾਲੀ ਦਲ ਵੱਲੋਂ ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਦਿੱਤੀਆਂ ਜਾ ਰਹੀਆਂ ਸ਼ਾਂਤਮਈ ਗ੍ਰਿਫ਼ਤਾਰੀਆਂ ਅਤੇ ਅੰਗਰੇਜ਼ ਸਰਕਾਰ ਦੀ ਪੁਲਿਸ ਵੱਲੋਂ ਬੀ. ਟੀ. ਦੀ ਅਗਵਾਈ ਹੇਠ ਸਿੰਘਾਂ ਉੱਪਰ ਕੀਤੇ ਜਾ ਰਹੇ ਤਸ਼ੱਦਦ ਨੇ ਸਮੁੱਚੇ ਭਾਰਤੀਆਂ ਨੂੰ ਸੋਚਾਂ ਵਿਚ ਪਾ ਦਿੱਤਾ। ਗੁਰੂ ਦੇ ਬਹਾਦਰ ਅਕਾਲੀ ਸਿੰਘ ੧੦੦-੧੦੦ ਡਾਂਗਾਂ ਖਾਣ ਦੇ ਬਾਵਜੂਦ ਸ਼ਾਂਤਮਈ ਰਹਿਣ ਦਾ ਪ੍ਰਣ ਨਿਭਾਅ ਰਹੇ ਸਨ। ਗੁਰੂ ਕੇ ਬਾਗ਼ ਦੇ ਗ੍ਰਿਫ਼ਤਾਰ ਕੀਤੇ ਸਿੰਘ ਜਿਸ ਪਾਸੇ ਭੇਜੇ ਜਾਂਦੇ, ਉਸ ਪਾਸੇ ਹੀ ਸੰਗਤ ਉਨ੍ਹਾਂ ਦੇ ਸਵਾਗਤ ਲਈ ਸਟੇਸ਼ਨ 'ਤੇ ਪਹੁੰਚ ਜਾਂਦੀ ਅਤੇ ਗ੍ਰਿਫ਼ਤਾਰ ਸਿੰਘਾਂ ਦੀ ਪੂਰੀ ਸ਼ਰਧਾ ਦੇ ਨਾਲ ਸੇਵਾ ਕੀਤੀ ਜਾਂਦੀ। ਕਈ ਸਟੇਸ਼ਨਾਂ 'ਤੇ ਕੈਦੀ ਸਿੰਘਾਂ ਦੀ ਸੇਵਾ ਕਰਨ ਦੀ ਇਜਾਜ਼ਤ ਸਟੇਸ਼ਨ ਅਫ਼ਸਰ ਨਾ ਦਿੰਦੇ ਅਤੇ ਗੱਡੀ ਦੇ ਆਸੇ ਪਾਸੇ ਪੁਲਿਸ ਦਾ ਸਖ਼ਤ ਪਹਿਰਾ ਲਗਾ ਦਿੰਦੇ।

ਗੁਰੂ ਕੇ ਬਾਗ਼ ਦੇ ਗ੍ਰਿਫ਼ਤਾਰ ਕੀਤੇ ਸਿੰਘ ਜ਼ਿਆਦਾਤਰ ਅਟਕ ਅਤੇ ਕੈਬਲਪੁਰ ਦੀਆਂ ਜੇਲ੍ਹਾਂ ਵਿਚ ਭੇਜੇ ਜਾਂਦੇ ਸਨ। ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸਾਬਕਾ ਫੌਜੀ ਸਿੰਘਾਂ ਦਾ ਇਕ ਜਥਾ ਸੂਬੇਦਾਰ ਅਮਰ ਸਿੰਘ ਧਾਲੀਵਾਲ ਰਿਆਸਤ ਕਪੂਰਥਲਾ ਦੀ ਅਗਵਾਈ ਵਿਚ ਗ੍ਰਿਫ਼ਤਾਰ ਹੋਇਆ। ਇਸ ਜਥੇ ਦੇ ਮੀਤ ਜਥੇਦਾਰ ਮਾ. ਚਤਰ ਸਿੰਘ ਜੀ ਹਵਾਲਦਾਰ ਪਲਟਨ ਨੰ. ੧੯ ਸਨ। ਜੱਜ ਨੇ ਇਸ ਜਥੇ ਦੇ ਗ੍ਰਿਫ਼ਤਾਰ ਸਿੰਘਾਂ ਨੂੰ ਢਾਈ-ਢਾਈ ਸਾਲ ਦੀ ਕੈਦ ਅਤੇ ਇਕ-ਇਕ ਸੌ ਰੁਪਏ ਜ਼ੁਰਮਾਨੇ ਦੀ ਸਜ਼ਾ ਦਿੱਤੀ। ਇਸ ਜਥੇ ਦੇ ਸਿੰਘਾਂ ਨੂੰ ੨੯ ਅਕਤੂਬਰ, ੧੯੨੨ ਈ. ਨੂੰ ਰਾਤ ਦੀ ਗੱਡੀ ਸ੍ਰੀ ਅੰਮ੍ਰਿਤਸਰ ਤੋਂ ਅਟਕ ਜੇਲ੍ਹ ਭੇਜਿਆ ਗਿਆ। ਇਸ ਗੱਡੀ ਨੇ ਪੰਜਾ ਸਾਹਿਬ ਦੇ ਰਸਤੇ ਅਟਕ ਪਹੁੰਚਣਾ ਸੀ। ਪੰਜਾ ਸਾਹਿਬ ਦੀ ਸੰਗਤ ਨੂੰ ਪਤਾ ਲੱਗਿਆ ਕਿ ਇਹ ਗੱਡੀ ਸਵੇਰੇ ੮ ਵਜੇ ਪੰਜਾ ਸਾਹਿਬ ਸਟੇਸ਼ਨ ਰਾਹੀਂ ਗੁਜ਼ਰੇਗੀ। ਪੰਜਾ ਸਾਹਿਬ ਦੇ ਸਿੰਘਾਂ ਨੇ ਗੱਡੀ ਵਿਚ ਗ੍ਰਿਫ਼ਤਾਰ ਹੋ ਕੇ ਅਟਕ ਜਾ ਰਹੇ ਸਿੰਘਾਂ ਦੀ ਸੇਵਾ ਕਰਨ ਦਾ ਫੈਸਲਾ ਕੀਤਾ

*ਕੋਠੀ ਨੰ: ਏ-੨੪, ਕਰਤਾਰ ਕਲੋਨੀ, ਗੋਨਿਆਣਾ ਰੋਡ, ਬਠਿੰਡਾ-੧੫੧੦੦੧; ਮੋ: +੯੧੯੮੧੫੫੩੭੨੫

ਅਤੇ ਅੰਮ੍ਰਿਤ ਵੇਲੇ ਲੰਗਰ ਤਿਆਰ ਕਰ ਕੇ ੮ ਵਜੇ ਤੋਂ ਪਹਿਲਾਂ ਸਟੇਸ਼ਨ 'ਤੇ ਪਹੁੰਚ ਗਏ। ਸਟੇਸ਼ਨ 'ਤੇ ਕੋਈ ਢਾਈ-ਤਿੰਨ ਸੌ ਦੇ ਕਰੀਬ ਸਿੰਘ ਇਕੱਠੇ ਹੋ ਗਏ।

ਸਟੇਸ਼ਨ 'ਤੇ ਇਕੱਠੀ ਹੋਈ ਸੰਗਤ ਵੱਲੋਂ ਸਟੇਸ਼ਨ ਮਾਸਟਰ ਨੂੰ ਪੁੱਛਣ 'ਤੇ ਪਤਾ ਲੱਗਿਆ ਕਿ ਗੱਡੀ ਪੰਜਾ ਸਾਹਿਬ ਸਟੇਸ਼ਨ 'ਤੇ ਨਹੀਂ ਰੁਕੇਗੀ ਅਤੇ ਸਿੱਧੀ ਲੰਘ ਜਾਵੇਗੀ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਜੋ ਉਸ ਸਮੇਂ ਪੰਜਾ ਸਾਹਿਬ ਗੁਰਦੁਆਰਾ ਸਾਹਿਬ ਵਿਚ ਸੇਵਾ ਨਿਭਾਅ ਰਹੇ ਸਨ, ਨੇ ਸਟੇਸ਼ਨ ਮਾਸਟਰ ਨੂੰ ਬੇਨਤੀ ਕੀਤੀ ਕਿ ਅਸੀਂ ਸਿੰਘਾਂ ਨੂੰ ਲੰਗਰ ਛਕਾਉਣਾ ਹੈ, ਇਸ ਲਈ ਸਟੇਸ਼ਨ 'ਤੇ ਗੱਡੀ ਰੋਕਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਸਟੇਸ਼ਨ ਮਾਸਟਰ ਵੱਲੋਂ ਨਾਂਹ ਕਰਨ 'ਤੇ ਅਖੀਰ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੀ ਅਗਵਾਈ ਵਿਚ ੫੦ ਸਿੰਘ ਰੇਲਵੇ ਲਾਇਨ 'ਤੇ ਬੈਠ ਗਏ। ਗੱਡੀ ਸੀਟੀਆਂ ਮਾਰਦੀ ਬੜੀ ਤੇਜ਼ੀ ਨਾਲ ਆ ਰਹੀ ਸੀ ਅਤੇ ਸਿੱਖ ਕੈਦੀ ਵੀਰਾਂ ਦੀ ਸੇਵਾ ਕਰਨ ਲਈ ਲਾਇਨ ਉੱਤੇ ਡਟੇ ਹੋਏ ਸਨ। ਜਦ ਗੱਡੀ ਪੰਜਾ ਸਾਹਿਬ ਸਟੇਸ਼ਨ 'ਤੇ ਆਈ ਤਾਂ ਕਈ ਸਿੰਘਾਂ ਨੂੰ ਜ਼ਖ਼ਮੀ ਕਰਦੀ ਅਤੇ ਕੁਝ ਸਿੰਘਾਂ ਨੂੰ ਛੱਜੇ ਨਾਲ ਬਾਹਰ ਸੁੱਟਦੀ ਖਲੋ ਗਈ। ਭਾਈ ਕਰਮ ਸਿੰਘ (ਜੋ ਗੁਰਦੁਆਰਾ ਸਾਹਿਬ ਕੀਰਤਨ ਕਰਦੇ ਸਨ) ਸ਼ਹੀਦ ਹੋ ਗਏ, ਭਾਈ ਪ੍ਰਤਾਪ ਸਿੰਘ ਜੋ ਗੁਰਦੁਆਰਾ ਸਾਹਿਬ ਦੇ ਖ਼ਜ਼ਾਨਚੀ ਸਨ, ਗੰਭੀਰ ਫੱਟੜ ਹੋ ਗਏ। ਜਦੋਂ ਉਨ੍ਹਾਂ ਨੂੰ ਇੰਜਣ ਦੇ ਪਹੀਏ ਕੋਲੋਂ ਬਾਹਰ ਕੱਢਿਆ ਗਿਆ ਤਾਂ ਉਹ ਔਖੇ ਸਾਹ ਲੈ ਰਹੇ ਸਨ, ਫਿਰ ਵੀ ਉਨ੍ਹਾਂ ਦੇ ਮੂੰਹੋਂ ਇਹ ਬਚਨ ਨਿਕਲੇ ਕਿ ਪਹਿਲਾਂ ਭੁੱਖੇ ਸਿੰਘਾਂ ਨੂੰ ਲੰਗਰ-ਪਾਣੀ ਛਕਾਓ, ਫਿਰ ਸਾਡਾ ਖਿਆਲ ਕਰਨਾ।

ਇਹ ਦਰਦਨਾਕ ਦ੍ਰਿਸ਼ ਵੇਖ ਕੇ ਲੰਗਰ ਕਿਸ ਨੇ ਛਕਣਾ ਸੀ, ਪਰ ਪਿਆਰ ਭਰਿਆ ਲੰਗਰ ਸਭ ਨੇ ਲੈ ਲਿਆ। ਇਸ ਦਰਦਨਾਕ ਘਟਨਾ ਵੇਖ ਕੇ ਗੱਡੀ ਵਿਚ ਕੈਦ ਹੋਏ ਫੌਜੀ ਸਿੰਘ ਨੇ ਵੈਰਾਗ ਕੀਤਾ ਅਤੇ ਹੰਝੂ ਭਰੀਆਂ ਅੱਖਾਂ ਨਾਲ ਵਿਦਾਇਗੀ ਲਈ। ਅਖੀਰ ਗੱਡੀ ਅਟਕ ਨੂੰ ਤੁਰ ਪਈ, ਇਸ ਘਟਨਾ ਵਿਚ ਛੇ ਸਿੰਘਾਂ ਦੇ ਅੰਗ ਕੱਟੇ ਗਏ।

ਭਾਈ ਪ੍ਰਤਾਪ ਸਿੰਘ ਜੀ ਨੂੰ ਗੁਰਦੁਆਰਾ ਪੰਜਾ ਸਾਹਿਬ ਲੈ ਜਾਇਆ ਗਿਆ, ਜਿੱਥੇ ਭਾਈ ਸਾਹਿਬ ਜੀ ਨੇ ਕੁਝ ਘੰਟਿਆਂ ਬਾਅਦ ਪ੍ਰਾਣ ਤਿਆਗ ਦਿੱਤੇ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦਾ ਅੰਤਮ ਸਸਕਾਰ ਰਾਵਲਪਿੰਡੀ ਵਿਖੇ ਕੀਤਾ ਗਿਆ। ਸ਼ਹੀਦ ਸਿੰਘਾਂ ਦੀ ਅੰਤਮ ਯਾਤਰਾ ਵਿਚ ਹਜ਼ਾਰਾਂ ਹਿੰਦੂ, ਸਿੱਖ ਤੇ ਮੁਸਲਮਾਨ ਵੀਰ ਸ਼ਾਮਲ ਹੋਏ। ਰਾਵਲਪਿੰਡੀ ਵਿਚ ਥਾਂ-ਥਾਂ 'ਤੇ ਸੰਗਤ ਵੱਲੋਂ ਸ਼ਹੀਦਾਂ ਦੀਆਂ ਦੇਹਾਂ 'ਤੇ ਫੁੱਲਾਂ ਦੀ ਵਰਖਾ ਕੀਤੀ ਗਈ।

ਸ਼ਹੀਦ ਭਾਈ ਪ੍ਰਤਾਪ ਸਿੰਘ ਦਾ ਜਨਮ ੨੬ ਮਾਰਚ, ੧੮੯੯ ਈ.* ਨੂੰ ਪਿਤਾ

*ਕੁਝ ਸਰੋਤਾਂ ਵਿਚ ੨੧ ਸਤੰਬਰ, ੧੮੯੮ ਈ. ਹੈ।*

ਸ. ਸਰੂਪ ਸਿੰਘ, ਮਾਤਾ ਪ੍ਰੇਮ ਕੌਰ ਦੇ ਘਰ ਪਿੰਡ ਅਕਾਲਗੜ੍ਹ, ਜ਼ਿਲ੍ਹਾ ਗੁਜਰਾਂਵਾਲਾ ਵਿਖੇ ਹੋਇਆ। ਆਪ ਜੀ ਨੇ ਮੁੱਢਲੀ ਸਿੱਖਿਆ ਆਪਣੇ ਪਿੰਡ ਵਿਚ ਹੀ ਹਾਸਲ ਕੀਤੀ ਅਤੇ ਪੜ੍ਹਾਈ ਤੋਂ ਬਾਅਦ ਕੁਝ ਸਮਾਂ ਅਧਿਆਪਕ ਵੀ ਲੱਗੇ ਰਹੇ। ਆਪ ਜੀ ਦਾ ਵਿਆਹ ੧੯੧੮ ਈ. ਵਿਚ ਬੀਬੀ ਹਰਨਾਮ ਕੌਰ ਨਾਲ ਹੋਇਆ। ਆਪ ਜੀ ਦੀ ਪਤਨੀ ਬੀਬੀ ਹਰਨਾਮ ਕੌਰ ੩੦ ਅਕਤੂਬਰ, ੧੯੨੨ ਈ. ਨੂੰ ਸੰਗਤ ਦੇ ਨਾਲ ਹੀ ਰੇਲ ਪੱਟੜੀ 'ਤੇ ਬੈਠੀ ਸੀ। ਆਪ ਜੀ ਦੇ ਘਰ ਪਹਿਲਾਂ ਇਕ ਲੜਕੇ ਤਰਲੋਕ ਸਿੰਘ ਦਾ ਜਨਮ ਹੋਇਆ ਅਤੇ ਜਦੋਂ ਉਹ ਦੋ ਸਾਲ ਦਾ ਸੀ ਤਾਂ ਇਕ ਦਿਨ ਗੁਰਦੁਆਰਾ ਸਾਹਿਬ ਖੇਡਦਾ ਹੋਇਆ ਗਰਮ ਪਾਣੀ ਦੇ ਪਤੀਲੇ ਵਿਚ ਡਿੱਗ ਪਿਆ ਤੇ ਅੰਤਿਮ ਵਿਛੋੜਾ ਦੇ ਗਿਆ। ਫਿਰ ਆਪ ਜੀ ਦੇ ਘਰ ਆਪ ਜੀ ਦੀ ਸ਼ਹੀਦੀ ਤੋਂ ਬਾਅਦ ਬੇਟੀ ਜੋਗਿੰਦਰ ਕੌਰ ਦਾ ਜਨਮ ਹੋਇਆ। ਬੀਬੀ ਜੋਗਿੰਦਰ ਕੌਰ ਜੀ ਦੇ ਚਾਰ ਲੜਕੇ ਪੈਦਾ ਹੋਏ ਅਤੇ ਇਹ ਪਰਵਾਰ ਦਿੱਲੀ ਰਹਿ ਰਿਹਾ ਹੈ।

ਭਾਈ ਕਰਮ ਸਿੰਘ ਦਾ ਜਨਮ ੧੪ ਨਵੰਬਰ, ੧੮੯੫ ਈ. ਨੂੰ ਪਿਤਾ ਭਾਈ ਭਗਵਾਨ ਸਿੰਘ ਅਤੇ ਮਾਤਾ ਰੂਪ ਕੌਰ ਜੀ ਦੇ ਘਰ ਹੋਇਆ। ਭਾਈ ਭਗਵਾਨ ਸਿੰਘ ਤਖ਼ਤ ਸ੍ਰੀ ਕੇਸਗੜ੍ਹ ਵਿਖੇ ਗ੍ਰੰਥੀ ਸਿੰਘ ਦੀ ਸੇਵਾ ਨਿਭਾਅ ਰਹੇ ਸਨ। ਮਾਪਿਆਂ ਨੇ ਆਪ ਦਾ ਨਾਮ ਸੰਤ ਸਿੰਘ ਰੱਖਿਆ। ਆਪ ਨੇ ਸੰਗੀਤ ਦੀ ਸਿੱਖਿਆ ਆਪਣੇ ਪਿਤਾ ਪਾਸੋਂ ਹਾਸਲ ਕੀਤੀ। ਆਪ ਆਪਣੀ ਪਤਨੀ ਨਾਲ ੧੯੨੨ ਈ. ਨੂੰ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਲਈ ਗਏ ਅਤੇ ਇੱਥੇ ਹੀ ਕੀਰਤਨ ਦੀ ਸੇਵਾ ਨਿਭਾਉਣ ਲੱਗ ਪਏ। ਆਪ ਜੀ ਦੀ ਪਤਨੀ ਬੀਬੀ ਕਿਸ਼ਨ ਕੌਰ ਆਪ ਜੀ ਦੇ ਨਾਲ ਹੀ ਗੁਰਦੁਆਰਾ ਸਾਹਿਬ ਸੇਵਾ ਕਰਦੀ ਰਹੀ ਇੱਥੇ ਹੀ ਆਪ ਨੇ ਅੰਮ੍ਰਿਤ-ਪਾਨ ਕੀਤਾ ਅਤੇ ਸੰਤ ਸਿੰਘ ਤੋਂ ਭਾਈ ਕਰਮ ਸਿੰਘ ਬਣ ਗਏ। ਸ਼ਹੀਦੀ ਵਾਲੇ ਦਿਨ ਵੀ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਛੇਤੀ ਕਰ ਦਿੱਤੀ ਤਾਂ ਜੋ ਸੰਗਤ ਸਮੇਂ ਸਿਰ ਸਟੇਸ਼ਨ 'ਤੇ ਪਹੁੰਚ ਕੇ ਸਿੰਘਾਂ ਦੀ ਸੇਵਾ ਕਰ ਸਕੇ। ਆਪ ਜੀ ਦੀ ਯਾਦਗਾਰ ਸਰਹਿੰਦ ਬਣਾਉਣ ਦਾ ਉਪਰਾਲਾ ਕੀਤਾ ਗਿਆ ਸੀ, ਯਾਦਗਾਰ ਲਈ ਜ਼ਮੀਨ ਖ਼ਰੀਦੀ ਗਈ ਪਰ ਕੁਝ ਕਾਰਨਾਂ ਕਰਕੇ ਉਹ ਯਾਦਗਾਰ ਸੰਗਤ ਸਾਹਮਣੇ ਪ੍ਰਗਟ ਨਾ ਹੋ ਸਕੀ। ਆਪ ਜੀ ਦੇ ਪਰਵਾਰਕ ਮੈਂਬਰ ਗੁਰਬਖਸ਼ ਕਲੋਨੀ ਪਟਿਆਲਾ ਵਿਖੇ ਰਹਿੰਦੇ ਹਨ।

ਭਾਈ ਕਰਮ ਸਿੰਘ, ਭਾਈ ਪ੍ਰਤਾਪ ਸਿੰਘ ਅਨੋਖੇ ਸ਼ਹੀਦ ਸਨ, ਜਿਨ੍ਹਾਂ ਨੇ ਤੇਜ਼ ਆਉਂਦੀ ਗੱਡੀ ਰੋਕ ਕੇ ਸਿੰਘਾਂ ਨੂੰ ਲੰਗਰ ਛਕਾਉਣ ਦਾ ਪ੍ਰਣ ਪੂਰਾ ਕੀਤਾ ਅਤੇ ਹੱਸ-ਹੱਸ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਮੁੱਚੇ ਪੰਥ ਵੱਲੋਂ ਸਵੇਰੇ-ਸ਼ਾਮ ਅਰਦਾਸ ਸਮੇਂ ਇਨ੍ਹਾਂ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰ ਵਾਹਿਗੁਰੂ ਵਾਹਿਗੁਰੂ ਉਚਾਰਿਆ ਜਾਂਦਾ ਹੈ। ੩੦ ਅਕਤੂਬਰ, ੧੯੨੨ ਈ. ਨੂੰ ਪੰਜਾ ਸਾਹਿਬ ਸ਼ਹੀਦੀ ਪਾਉਣ ਵਾਲੇ ਭਾਈ ਕਰਮ ਸਿੰਘ, ਭਾਈ ਪ੍ਰਤਾਪ ਸਿੰਘ ਜੀ ਨੂੰ ਸਮੁੱਚਾ ਪੰਥ ਸ਼ਰਧਾ ਦੇ ਫੁੱਲ ਭੇਟ ਕਰਦਾ ਹੈ। ■

# ਸਾਕਾ ਪੰਜਾ ਸਾਹਿਬ ਦਾ ਕਾਵਿ-ਬਿਰਤਾਂਤ

*-ਡਾ. ਧਰਮ ਸਿੰਘ**

ਗੁਰਦੁਆਰਾ ਸੁਧਾਰ ਲਹਿਰ ਸਮੇਂ ਲੱਗੇ ਮੋਰਚਿਆਂ ਦਾ ਬੜਾ ਗੌਰਵਸ਼ਾਲੀ ਇਤਿਹਾਸ ਹੈ। ਇਨ੍ਹਾਂ ਮੋਰਚਿਆਂ ਦਾ ਖਾਸਾ ਧਾਰਮਿਕ ਸੀ। ਇਹ ਅੰਗ੍ਰੇਜ਼ ਸਾਮਰਾਜ ਵਿਰੁੱਧ ਨਾਬਰੀ ਅਤੇ ਸ੍ਵੈਮਾਣ ਦੀ ਬਰਕਰਾਰੀ ਦਾ ਸੰਘਰਸ਼ ਵੀ ਸੀ। ਇਨ੍ਹਾਂ ਮੋਰਚਿਆਂ ਦਾ ਮਕਸਦ ਅੰਗ੍ਰੇਜ਼ੀ ਸਾਮਰਾਜ ਵਿਰੁੱਧ ਲੋਕ ਰਾਇ ਅਤੇ ਲੋਕ ਸ਼ਕਤੀ ਨੂੰ ਜਥੇਬੰਦ ਕਰਨਾ ਸੀ ਅਤੇ ਇਹ ਤਾਂ ਹੀ ਸੰਭਵ ਸੀ ਜੇ ਲੋਕਾਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਹੀ ਪ੍ਰੇਰਨਾ ਅਤੇ ਜੋਸ਼ ਭਰਿਆ ਜਾਂਦਾ। ਕਵੀ ਦਰਬਾਰ ਇਸੇ ਲੋੜ ਦੀ ਹੀ ਉਪਜ ਸਨ। ਉਸ ਵੇਲੇ ਵੱਡਾ ਕਵੀ ਉਸ ਨੂੰ ਹੀ ਮੰਨਿਆ ਜਾਂਦਾ ਸੀ ਜਿਸ ਦੀ ਕਵਿਤਾ ਨੂੰ ਵੱਧ ਤੋਂ ਵੱਧ ਲੋਕ ਪਸੰਦ ਕਰਨ ਅਤੇ ਸਲਾਹੁਣ। ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਸਾਰੇ ਦੇ ਸਾਰੇ ਕਵੀ ਇਨ੍ਹਾਂ ਮੋਰਚਿਆਂ ਅਤੇ ਸਟੇਜਾਂ ਦੀ ਦੇਣ ਹਨ। ਪ੍ਰੋ. ਮੋਹਨ ਸਿੰਘ ਤਾਂ ਵਿਸ਼ੇਸ਼ ਕਰਕੇ ਗੁਰੂ ਕੇ ਬਾਗ਼ ਦੇ ਮੋਰਚੇ ਦੀ ਦੇਣ ਮੰਨਿਆ ਜਾ ਸਕਦਾ ਹੈ। ਕਵੀਆਂ ਨੂੰ ਕੋਈ ਵਿਸ਼ਾ ਦੇ ਕੇ ਜਾਂ 'ਟੀਪ' ਦੀ ਤੁਕ ਦੇ ਕੇ ਕਵਿਤਾ ਲਿਖਣ ਲਈ ਪ੍ਰੇਰਿਤ ਕੀਤਾ ਜਾਂਦਾ ਸੀ ਅਤੇ ਉਹ ਇਸੇ ਸੁਰ ਵਾਲੀ ਕਵਿਤਾ ਕਵੀ ਦਰਬਾਰਾਂ ਵਿਚ ਪੜ੍ਹਦੇ। ਪ੍ਰੋ. ਮੋਹਨ ਸਿੰਘ ਨੂੰ ਜੋ 'ਟੀਪ' ਦੀ ਤੁਕ ਦਿੱਤੀ ਗਈ, ਉਹ ਸੀ :

*ਸਾਡਾ ਗੁਰੂ ਤੇ ਗੁਰੂ ਕਾ ਬਾਗ ਸਾਡਾ।*

ਗੁਰੂ ਕੇ ਬਾਗ਼ ਦਾ ਮੋਰਚਾ ਅਤੇ ਸਾਕਾ ਪੰਜਾ ਸਾਹਿਬ, ਅਸਲ ਵਿਚ, ਇੱਕੋ ਹੀ ਜਦੋ-ਜਹਿਦ ਦੇ ਦੋ ਪਾਸਾਰ ਜਾਂ ਵਿਸਥਾਰ ਹਨ। ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਰਚੀ ਗਈ ਸਮਕਾਲੀ ਕਵਿਤਾ ਵਿਚ ਕੁਰਬਾਨੀ ਦਾ ਜਜ਼ਬਾ ਅਤੇ ਜੋਸ਼ ਠਾਠਾਂ ਮਾਰਦਾ ਹੈ ਪਰ ਮੋਰਚੇ ਦੇ ਵਰਕਰਾਂ ਵਿਚ ਇਕ ਦੁਬਿਧਾ ਵੀ ਸੀ। ਦੁਬਿਧਾ ਇਹ ਸੀ ਕਿ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਜਾਣ ਵਾਲਾ ਹਰੇਕ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਤੁਰਦਾ ਸੀ ਅਤੇ ਹਰ ਤਰ੍ਹਾਂ ਦੀ ਉਤੇਜਨਾ ਅਤੇ ਉਕਸਾਹਟ ਦੇ ਬਾਵਜੂਦ ਵੀ ਸ਼ਾਂਤ ਰਹਿੰਦਾ। ਇਸ ਕਵਿਤਾ ਵਿਚ ਪ੍ਰੇਰਨਾ ਤਲਵਾਰ ਫੜ੍ਹ ਕੇ ਜੂਝਣ ਦੀ ਨਹੀਂ, ਸਗੋਂ ਕਸ਼ਟ ਝੱਲਣ ਅਤੇ ਤਸੀਹੇ ਸਹਿਣ ਦੀ ਸੀ। ਵਧੀਕੀਆਂ ਸਹਿੰਦਿਆਂ, ਡਾਂਗਾਂ ਨਾਲ ਹੱਡ ਤੁੜਵਾਉਂਦਿਆਂ ਵੈਰੀ ਨੂੰ ਕਰਾਰੇ ਹੱਥ ਵਿਖਾਉਣ ਨੂੰ ਦਿਲ ਵੀ ਕਰਦਾ ਪਰ ਪੰਥ ਦੇ ਹੁਕਮ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਕੀਤਾ ਪ੍ਰਣ ਪੇਸ਼ ਨਾ ਜਾਣ ਦਿੰਦੇ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਅਕਾਲੀ ਵਰਕਰ 'ਜਬਰ' ਦਾ ਟਾਕਰਾ 'ਸਬਰ' ਨਾਲ ਕਰਦੇ। ਸਿੱਖ ਇਤਿਹਾਸ ਵਿਚ ਗੁਰੂ ਸਾਹਿਬਾਨ ਅਤੇ ਹੋਰ ਸਿੱਖਾਂ ਦੀਆਂ ਸ਼ਹੀਦੀਆਂ ਉਨ੍ਹਾਂ ਦਾ ਵਿਰਸਾ ਸਨ। ਪ੍ਰੇਰਨਾ ਵਿਰਸੇ ਅਤੇ ਇਤਿਹਾਸਿਕ ਪਰੰਪਰਾਵਾਂ ਤੋਂ ਮਿਲਦੀ

**#੧੧੦, ਰੋਜ਼ ਐਵੀਨਿਊ, ਰਾਮਤੀਰਥ ਰੋਡ, ਸ੍ਰੀ ਅੰਮ੍ਰਿਤਸਰ-੧੪੩੧੦੫; ਮੋ. +੯੧੯੮੮੮੯੩੯੮੦੮*

ਹੈ। ਸਿੱਖ ਇਤਿਹਾਸ ਵਿਚ ਜ਼ੁਲਮ ਦਾ ਟਾਕਰਾ ਕਰਨ ਲਈ ਤੱਤੀਆਂ ਤਵੀਆਂ ਉੱਤੇ ਬੈਠਣਾ, ਆਰਿਆਂ ਨਾਲ ਚੀਰੇ ਜਾਣਾ, ਚਰਖੜੀਆਂ ਉੱਪਰ ਚੜ੍ਹਨਾ, ਖੋਪਰੀਆਂ ਲਹਾਉਣੀਆਂ ਆਦਿ ਅਨੇਕ ਉਦਾਹਰਣਾਂ ਹਨ ਜੋ 'ਜਬਰ' ਨੂੰ 'ਸਬਰ' ਨਾਲ ਸਹਿਣ ਲਈ ਮਾਨਸਿਕ ਸ਼ਕਤੀ ਪ੍ਰਦਾਨ ਕਰਦੀਆਂ ਰਹੀਆਂ ਹਨ। ਅਹਿੰਸਕ ਸਥਿਤੀਆਂ ਵਿਚ ਆਮ ਵਰਕਰਾਂ ਦੇ ਜ਼ਖ਼ਮੀ ਹੋਣ, ਹੱਡ ਪੈਰ ਤੋੜੇ ਜਾਣ, ਬੇਹੋਸ਼ ਜਾਂ ਮੂਰਛਿਤ ਹੋ ਜਾਣਾ ਆਦਿ ਸੰਭਾਵਨਾਵਾਂ ਵਧੇਰੇ ਹੁੰਦੀਆਂ ਹਨ। ਇਹੋ ਕੁਝ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਵੀ ਵਾਪਰਿਆ, ਸਗੋਂ ਇਸ ਤੋਂ ਅੱਗੇ ਪ੍ਰਿਥੀਪਾਲ ਸਿੰਘ ਵਰਗੇ ਕਈ ਜੁਆਨ ਸ਼ਹੀਦੀਆਂ ਵੀ ਪਾ ਗਏ। ਜਦ ਇਹ ਮੋਰਚਾ ਮਘਿਆ ਹੋਇਆ ਸੀ ਤਾਂ ੨੫ ਅਕਤੂਬਰ, ੧੯੨੨ ਈ. ਨੂੰ ਸੂਬੇਦਾਰ ਅਮਰ ਸਿੰਘ ਦੀ ਅਗਵਾਈ ਵਿਚ ਇੱਕ ਸੌ ਇੱਕ ਸਾਬਕਾ ਫੌਜੀਆਂ ਦਾ ਜਥਾ ਗ੍ਰਿਫ਼ਤਾਰੀ ਦੇਣ ਲਈ ਪੁੱਜ ਗਿਆ। ਪਹਿਲੀ ਆਲਮੀ ਜੰਗ ਖ਼ਤਮ ਹੋਣ ਉਪਰੰਤ ਪੈਨਸ਼ਨ ਪਾ ਕੇ ਘਰੀਂ ਆਏ ਇਹ ਸਾਰੇ ਸੇਵਾ-ਮੁਕਤ ਫੌਜੀ ਸਨ। ਫੌਜੀਆਂ ਨੂੰ ਅਨੁਸ਼ਾਸਨ ਭੰਗ ਕਰਨ ਅਤੇ ਪੈਨਸ਼ਨਾਂ ਰੋਕਣ ਦੇ ਡਰਾਵੇ ਵੀ ਦਿੱਤੇ ਗਏ ਅਤੇ ਸ੍ਰੀ ਅੰਮ੍ਰਿਤਸਰ ਦਾ ਤਤਕਾਲੀ ਡਿਪਟੀ ਕਮਿਸ਼ਨਰ ਆਪ ਉਨ੍ਹਾਂ ਨੂੰ ਸਮਝਾਉਣ (ਡਰਾਉਣ) ਆਇਆ ਪਰ ਫੌਜੀ ਅਡਿੱਗ ਅਤੇ ਅਡੋਲ ਰਹੇ। ਇਸ ਜਥੇ ਨੂੰ ੨੭ ਅਕਤੂਬਰ ਨੂੰ ਲਾਲਾ ਅਮਰਨਾਥ ਮੈਜਿਸਟਰੇਟ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ। ਵਡੇਰੀ ਉਮਰ ਦੇ ਕੁਝ ਅਕਾਲੀਆਂ ਨੂੰ ਛੱਡ ਕੇ ਬਾਕੀਆਂ ਨੂੰ ਦੋ-ਦੋ ਸਾਲ ਦੀ ਸਖ਼ਤ ਕੈਦ ਅਤੇ ਸੌ-ਸੌ ਰੁਪਏ ਜ਼ੁਰਮਾਨਾ ਕੀਤਾ ਗਿਆ। ਜ਼ੁਰਮਾਨਾ ਨਾ ਭਰਨ ਦੀ ਹਾਲਤ ਵਿਚ ਵਿਚ ਛੇ-ਛੇ ਮਹੀਨੇ ਹੋਰ ਕੈਦ ਦੀ ਸਜ਼ਾ ਭੁਗਤਣੀ ਪੈਣੀ ਸੀ। ਸਜ਼ਾ ਸੁਣਾ ਕੇ ਸਾਰੇ ਕੈਦੀਆਂ ਨੂੰ ਗੋਬਿੰਦਗੜ੍ਹ ਕਿਲ੍ਹੇ ਵਿਚ ਕੈਦ ਰੱਖਿਆ ਗਿਆ ਅਤੇ ਤਿੰਨ ਦਿਨ ਭੁੱਖੇ ਤਿਹਾਏ ਵੀ ਰੱਖਿਆ ਗਿਆ। ਜਦ ਸ੍ਰੀ ਅੰਮ੍ਰਿਤਸਰ ਦੀ ਜ਼ੇਲ੍ਹ ਭਰ ਗਈ ਤਾਂ ਸਰਕਾਰ ਦੇ ਕੈਦੀਆਂ ਨੂੰ ਰੇਲ ਗੱਡੀਆਂ ਰਾਹੀਂ ਦੂਰ-ਦਰਾਜ਼ ਭੇਜਣ ਦੀ ਯੋਜਨਾ ਬਣਾਈ। ਸਾਬਕਾ ਫੌਜੀਆਂ ਨੂੰ ਬਾਕੀ ਕੈਦੀਆਂ ਸਮੇਤ ਅਟਕ ਦੇ ਕਿਲ੍ਹੇ ਵਿਚ ਭੇਜਣ ਦਾ ਨਿਰਣਾ ਹੋਇਆ। ਇਨ੍ਹਾਂ ਕੈਦੀਆਂ ਨੂੰ ਆਮ ਯਾਤਰੀਆਂ ਵਾਂਗ ਭੇਜਣ ਦੀ ਬਜਾਇ ਇਕ ਸਪੈਸ਼ਲ ਗੱਡੀ ਇਨ੍ਹਾਂ ਨੂੰ ਲੈ ਕੇ ਜਾਣੀ ਸੀ ਜਿਸ ਨੇ ਸਾਰੇ ਰਸਤੇ ਵਿਚ ਕਿਤੇ ਵੀ ਨਹੀਂ ਸੀ ਰੁਕਣਾ। ਇਹ ਗੱਡੀ ੨੦੩ ਕੈਦੀਆਂ ਨੂੰ ਲੈ ਕੇ, ਜਿਨ੍ਹਾਂ ਵਿਚ ਬਹੁ ਗਿਣਤੀ ਇਨ੍ਹਾਂ ਪੈਨਸ਼ਨ ਪ੍ਰਾਪਤ ਸਾਬਕਾ ਫੌਜੀਆਂ ਦੀ ਸੀ, ੨੯ ਅਕਤੂਬਰ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋਈ। ਰਾਹ ਵਿਚ ਅਟਕ ਤਕ ਪਹੁੰਚ, ਬੇਸ਼ੱਕ ਜੇਹਲਮ ਅਤੇ ਰਾਵਲਪਿੰਡੀ ਆਦਿ ਸਟੇਸ਼ਨ ਪੈਂਦੇ ਸਨ ਪਰ ਇਸ ਗੱਡੀ ਨੂੰ ਕਿਤੇ ਵੀ ਨਾ ਰੋਕੇ ਜਾਣ ਦਾ ਹੁਕਮ ਸੀ।

ਇਹ ਖ਼ਬਰ ਅਗਲੇ ਦਿਨ ਅੰਮ੍ਰਿਤ ਵੇਲੇ ਜਦ ਗੁਰਦੁਆਰਾ ਪੰਜਾ ਸਾਹਿਬ ਵਿਖੇ ਪਹੁੰਚੀ ਤਾਂ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਇਹ ਕੀਰਤਨ ਭਾਈ ਕਰਮ ਸਿੰਘ ਕਰ ਰਹੇ ਸਨ ਜੋ ਇਸ ਗੁਰਦੁਆਰਾ ਸਾਹਿਬ ਦੇ ਹਜ਼ੂਰੀ ਰਾਗੀ ਸਨ। ਇਹ ਖ਼ਬਰ ਸੁਣਦਿਆਂ ਸਾਰੇ ਪਾਸੇ ਸੰਨਾਟਾ ਛਾ ਗਿਆ। ਸਾਰਿਆਂ ਨੇ ਹਮਸਲਾਹ ਹੋ ਕੇ

ਨਿਰਣਾ ਕੀਤਾ ਕਿ ਹਸਨ ਅਬਦਾਲ ਦੇ ਸਟੇਸ਼ਨ ਮਾਸਟਰ ਤਕ ਪਹੁੰਚ ਕਰ ਕੇ ਬੇਨਤੀ ਕੀਤੀ ਜਾਵੇ ਕਿ ਬੇਸ਼ੱਕ ਥੋੜੇ ਸਮੇਂ ਲਈ ਹੀ ਸਹੀ, ਗੱਡੀ ਸਟੇਸ਼ਨ ਉੱਪਰ ਰੋਕੀ ਜਾਵੇ ਅਤੇ ਕੈਦੀਆਂ ਦੀ ਰੋਟੀ ਪਾਣੀ ਨਾਲ ਸੇਵਾ ਕੀਤੀ ਜਾਵੇ। ਜਿਸ ਕੋਲ ਜੋ ਵੀ ਖਾਣ-ਪੀਣ ਦੀ ਵਸਤੂ ਸੀ, ਉਹ ਲੈ ਕੇ ਸਾਰੀ ਸੰਗਤ ਹਸਨ ਅਬਦਾਲ ਰੇਲਵੇ ਸਟੇਸ਼ਨ ਵੱਲ ਹੋ ਤੁਰੀ। ਪੁੱਛਣ 'ਤੇ ਸਟੇਸ਼ਨ ਮਾਸਟਰ ਨੇ ਜੁਆਬ ਦਿੱਤਾ ਕਿ ਇੱਥੇ ਗੱਡੀ ਖੜੀ ਕਰਨ ਦਾ ਹੁਕਮ ਨਹੀਂ। ਭਾਈ ਕਰਮ ਸਿੰਘ ਨੇ ਜੋਸ਼ ਵਿਚ ਆ ਕੇ ਕਿਹਾ ਕਿ, "ਤੈਨੂੰ ਹੁਕਮ ਹੈ ਕਿ ਗੱਡੀ ਖੜੀ ਨਹੀਂ ਕਰਨੀ ਪਰ ਸਾਨੂੰ ਅਕਾਲ ਪੁਰਖ ਦਾ ਹੁਕਮ ਹੈ ਗੱਡੀ ਜ਼ਰੂਰ ਖੜੀ ਕਰਨੀ ਹੈ।" ਭਾਈ ਕਰਮ ਸਿੰਘ ਨੇ ਸਿੱਖ ਇਤਿਹਾਸ ਵਿੱਚੋਂ ਮਿਸਾਲਾਂ ਦੇ ਕੇ ਸੰਗਤ ਵਿਚ ਅਜਿਹਾ ਜੋਸ਼ ਭਰਿਆ ਕਿ ਸੰਗਤ ਮਰ ਮਿਟਣ ਲਈ ਤਿਆਰ ਹੋ ਗਈ। ਭਾਈ ਕਰਮ ਸਿੰਘ ਆਪ ਸਭ ਤੋਂ ਅੱਗੇ ਸੀ ਅਤੇ ਨਾਲ ਹੀ ਗੁਰਦੁਆਰਾ ਪੰਜਾ ਸਾਹਿਬ ਦਾ ਖ਼ਜ਼ਾਨਚੀ/ਮੈਨੇਜਰ ਭਾਈ ਪ੍ਰਤਾਪ ਸਿੰਘ ਵੀ ਸੀ। ਗੱਡੀ ਪੂਰੀ ਰਫ਼ਤਾਰ ਨਾਲ ਆ ਰਹੀ ਸੀ ਤੇ ਉੱਧਰ ਸੰਗਤ ਛਾਤੀਆਂ ਤਾਣ ਕੇ ਖਲੋਤੀ ਸੀ। ਚਾਲਕ ਨੇ ਪਟੜੀ ਉੱਪਰ ਬੈਠੇ ਲੋਕਾਂ ਨੂੰ ਹਟਾਉਣ ਲਈ ਸੀਟੀਆਂ ਵਜਾਈਆਂ ਪਰ ਸਾਰੀ ਸੰਗਤ ਅਡੋਲ ਬੈਠੀ ਰਹੀ। ਚਾਲਕ ਨੂੰ ਹੋਣ ਵਾਲੇ ਨਤੀਜੇ ਨੂੰ ਚਿਤਾਰ ਕੇ ਕੰਬਣੀ ਛਿੜ ਪਈ। ਓੜਕ ਉਹੋ ਹੋਈ ਜਿਸ ਦੀ ਆਸ ਸੀ। ਸਭ ਤੋਂ ਅੱਗੇ ਹੋਣ ਕਰ ਕੇ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਸਖ਼ਤ ਜ਼ਖ਼ਮੀ ਹੋ ਗਏ ਅਤੇ ਸ਼ਹੀਦੀ ਜਾਮ ਪੀ ਗਏ। ਇਨ੍ਹਾਂ ਤੋਂ ਬਿਨਾਂ ਛੇ ਹੋਰ ਸਿੰਘ ਵੀ ਜ਼ਖ਼ਮੀ ਹੋ ਗਏ ਜਿਨ੍ਹਾਂ ਦੇ ਨਾਮ ਹਨ- ਭਾਈ ਗੰਗਾ ਸਿੰਘ, ਭਾਈ ਚਰਨ ਸਿੰਘ, ਭਾਈ ਨਿਹਾਲ ਸਿੰਘ, ਭਾਈ ਭਾਗ ਸਿੰਘ, ਭਾਈ ਫਕੀਰ ਸਿੰਘ ਅਤੇ ਭਾਈ ਕਲਿਆਣ ਸਿੰਘ (ਮੁਜ਼ੱਫਰਾਬਾਦ)। ਜ਼ਖ਼ਮੀਆਂ ਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ। ਸੰਗਤ ਨੂੰ ਉਕਸਾਉਣ ਦੇ ਦੋਸ਼ ਵਿਚ ਗੁਰਦੁਆਰਾ ਪੰਜਾ ਸਾਹਿਬ ਦੇ ਸਹਾਇਕ ਮੈਨੇਜਰ ਭਾਈ ਅਵਤਾਰ ਸਿੰਘ ਖ਼ਿਲਾਫ ਮੁਕੱਦਮਾ ਚਲਾਇਆ ਗਿਆ ਜਿਸ ਵਿਚ ਉਸ ਨੂੰ ਦੋ ਸਾਲ ਦੀ ਕੈਦ-ਬਾਮੁਸ਼ੱਕਤ ਦੀ ਸਜ਼ਾ ਸੁਣਾਈ ਗਈ। ਦੋਹਾਂ ਸ਼ਹੀਦਾਂ ਦਾ ਅੰਤਮ ਸਸਕਾਰ ਪਹਿਲੀ ਨਵੰਬਰ ੧੯੨੨ ਨੂੰ ਰਾਵਲਪਿੰਡੀ ਵਿਚ 'ਲਈ' ਨਦੀ ਦੇ ਕੰਢੇ ਕੀਤਾ ਗਿਆ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ, ਦੇਸ਼ ਵੰਡ ਹੋਣ ਤਕ, ਹਰ ਸਾਲ ੧੪, ੧੫ ਅਤੇ ੧੬ ਕੱਤਕ ਨੂੰ ਮੇਲਾ ਮਨਾਇਆ ਜਾਂਦਾ ਰਿਹਾ ਹੈ।

ਪੰਜਾ ਸਾਹਿਬ ਦੇ ਇਸ ਸਾਕੇ ਦੀ ਅਲੋਕਾਰੀ ਘਟਨਾ ਬਾਰੇ, ਕੁਦਰਤੀ ਸੀ ਕਿ ਕਵੀ ਆਪੋ-ਆਪਣਾ ਪ੍ਰਤਿਕਰਮ ਜ਼ਾਹਰ ਕਰਦੇ ਅਤੇ ਅਜਿਹਾ ਹੋਇਆ ਵੀ। ਇਨ੍ਹਾਂ ਕਵੀਆਂ ਨੇ, ਜਿਵੇਂ ਕਿ ਅਰੰਭ ਵਿਚ ਸੰਕੇਤ ਕੀਤਾ ਗਿਆ ਹੈ ਕਿ ਗੁਰੂ ਕੇ ਬਾਗ਼ ਦੇ ਮੋਰਚੇ ਦੇ ਪ੍ਰਸੰਗ ਵਿਚ ਇਸ ਘਟਨਾ ਦਾ ਜ਼ਿਕਰ ਕੀਤਾ ਹੈ ਅਤੇ ਕਈਆਂ ਨੇ ਇਸ ਸਾਕੇ ਨੂੰ ਸੁਤੰਤਰ ਰੂਪ ਵਿਚ ਵੀ ਕਾਨੀ-ਬੱਧ ਕੀਤਾ ਹੈ। ਅਜਿਹੇ ਕੁਝ ਕਵੀਆਂ ਵਿੱਚੋਂ ਗਿ. ਸੋਹਣ ਸਿੰਘ ਸੀਤਲ, ਸ. ਕਰਤਾਰ ਸਿੰਘ ਕਲਾਸਵਾਲੀਆ, ਸੋਹਣ ਸਿੰਘ ਘੁੱਕੇਵਾਲੀਆ ਕਰਨੈਲ ਸਿੰਘ ਪਾਰਸ ਰਾਮੂਵਾਲੀਆ, ਗੰਗਾ ਸਿੰਘ, ਬਖਸ਼ੀਸ਼ ਸਿੰਘ,

ਬੂਟਾ ਸਿੰਘ ਲਹਿਰੀ, ਬਲਵੰਤ ਸਿੰਘ ਤੇਗ ਅਤੇ ਧੰਨਾ ਸਿੰਘ ਰੰਗੀਲਾ ਪ੍ਰਮੁੱਖ ਹਨ। ਹਥਲੇ ਲੇਖ ਵਿਚ ਅਸੀਂ ਕੇਵਲ ਅਲਪ ਚਰਚਿਤ ਦੋ ਕਵੀਆਂ ਬਲਵੰਤ ਸਿੰਘ ਤੇਗ ਅਤੇ ਧੰਨਾ ਸਿੰਘ ਰੰਗੀਲਾ ਦੀਆਂ ਕਵਿਤਾਵਾਂ ਹੀ ਅੰਕਿਤ ਕਰ ਰਹੇ ਹਾਂ।

ਸ੍ਰੀ ਅੰਮ੍ਰਿਤਸਰ ਦੇ ਜੰਮਪਲ ਅਤੇ ਵਧੇਰੇ ਸਮਾਂ ਇਸ ਸ਼ਹਿਰ ਵਿਚ ਗੁਜ਼ਾਰਨ ਵਾਲੇ ਬਲਵੰਤ ਸਿੰਘ ਤੇਗ ਸਟੇਜੀ ਕਵੀਆਂ ਵਿਚ ਜਾਣਿਆ ਪਛਾਣਿਆ ਨਾਂ ਹੈ। ਇਨ੍ਹਾਂ ਦਾ ਜਨਮ ੧੯੨੯ ਈ. ਅਤੇ ਦੇਹਾਂਤ ੭ ਸਤੰਬਰ, ੨੦੦੭ ਈ. ਨੂੰ ਹੋਇਆ। ਰਚਨਾਵਾਂ ਵਿਚ ਤੇਗ ਦੀ ਲੋਰੀ (੧੯੬੨) ਬੀਰਤਾ ਦਾ ਚਾਨਣ (੧੯੯੫) ਅਤੇ ਤੇਗਾਂ ਦੀ ਛਾਵੇਂ (੨੦੦੪) ਹਨ ਅਤੇ ਕੁਝ ਅਣਛਾਪੀਆਂ ਕਵਿਤਾਵਾਂ ਵੀ ਹਨ। ਸਿੱਖ ਇਤਿਹਾਸ, ਦੇਸ਼ ਪਿਆਰ ਅਤੇ ਸਮਕਾਲੀਨਤਾ ਇਨ੍ਹਾਂ ਦੀਆਂ ਰਚਨਾਵਾਂ ਦੇ ਮੁੱਖ ਵਿਸ਼ੇ ਹਨ। ਸ਼ਹੀਦ ਊਧਮ ਸਿੰਘ ਬਾਰੇ ਲਿਖੀ ਇਕ ਲੰਮੀ ਕਵਿਤਾ ਵਿਚ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੋਂ ਲੈ ਕੇ ਓਡਵਾਇਰ ਨੂੰ ਮਾਰਨ ਤਕ ਦਾ ਬਿਰਤਾਂਤ ਹੈ।

ਕਵੀ ਬਲਵੰਤ ਸਿੰਘ ਤੇਗ ਦਾ ਹੀ ਸਮਕਾਲੀ ਅੰਮ੍ਰਿਤਸਰ ਦਾ ਵਾਸੀ ਕਵੀ ਧੰਨਾ ਸਿੰਘ ਰੰਗੀਲਾ ਵੀ ਇੱਥੋਂ ਦਾ ਇਕ ਸਟੇਜੀ ਕਵੀ ਸੀ। ਇਸ ਦਾ ਜਨਮ ੧੩ ਜੁਲਾਈ, ੧੯੧੯ ਈ. ਨੂੰ ਮਾਂਗਟ ਭਾਈ ਬੰਨੋ (ਪਾਕਿਸਤਾਨ) ਵਿਚ ਹੋਇਆ ਅਤੇ ਦੇਹਾਂਤ ੧੧ ਅਪ੍ਰੈਲ, ੧੯੯੫ ਨੂੰ ਸ੍ਰੀ ਅੰਮ੍ਰਿਤਸਰ ਵਿਚ। ਰਚਨਾਵਾਂ ਵਿਚ ਦਿਲ ਦੇ ਛਾਲੇ, ਮਾਲਾ ਤੇ ਤਲਵਾਰ, ਸਤਿਗੁਰਾਂ ਦੇ ਨੂਰੀ ਗੀਤ ਅਤੇ ਰੰਗੀਲੇ ਪ੍ਰਸੰਗ ਵਿਸ਼ੇਸ਼ ਹਨ। ਪੰਜਾ ਸਾਹਿਬ ਦੇ ਸ਼ਹੀਦਾਂ ਬਾਰੇ ਦੋਹਾਂ ਕਵੀਆਂ ਦੀ ਇਕ-ਇਕ ਕਵਿਤਾ ਨਮੂਨੇ ਵਜੋਂ ਇੱਥੇ ਦਰਜ ਕਰਦੇ ਹਾਂ।

ਪੰਜਾ ਸਾਹਿਬ ਦੇ ਸਾਕੇ ਬਾਰੇ ਲਿਖੀ ਗਈ ਪੰਜਾਬੀ ਕਵਿਤਾ ਯਕੀਨੀ ਤੌਰ 'ਤੇ ਕੁਝ ਗੱਲਾਂ ਨਿਤਾਰਦੀ ਹੈ। ਪਹਿਲੀ ਇਹ ਕਿ ਸੁਭਾਅ ਦੇ ਤੌਰ 'ਤੇ ਅਣਖੀਲੀ ਅਤੇ ਜੁਝਾਰੂ ਸਿੱਖ ਕੌਮ, ਲੋੜ ਪੈਣ 'ਤੇ, ਸ਼ਾਂਤੀ ਪ੍ਰਿਅ, ਸਾਬਰ ਅਤੇ ਅਹਿੰਸਕ ਵੀ ਬਣ ਸਕਦੀ ਹੈ। ਗੁਰੂ ਕੇ ਬਾਗ਼ ਵਿਚਲਾ ਤਸ਼ੱਦਦ, ਕੁੱਟ-ਮਾਰ, ਉਤੇਜਨਾ ਬੇਸ਼ੱਕ ਸਿੱਖਾਂ ਦੇ ਮਨ ਵਿਚ ਰੋਸ ਪੈਦਾ ਕਰ ਰਹੀ ਸੀ, ਪਰ ਉਨ੍ਹਾਂ ਵੱਲੋਂ ਸ਼ਾਂਤਮਈ ਰਹਿਣ ਦੇ ਪ੍ਰਣ ਅਤੇ ਧਾਰਮਿਕ ਪਰਿਪੱਕਤਾ ਨੇ ਹੱਥ ਬੰਨ੍ਹੇ ਹੋਏ ਸਨ।

ਢਾਡੀ ਕਲਾ ਦੇ ਇਤਿਹਾਸ ਵਿਚ ਇਸ ਕਵਿਤਾ ਨਾਲ ਇਕ ਨਵਾਂ ਅਧਿਆਇ ਵੀ ਜੁੜਦਾ ਹੈ। ਇਹ ਅਧਿਆਇ 'ਗੱਡੀ' ਲਿਖੇ ਜਾਣ ਦੀ ਪਰੰਪਰਾ ਕਾਇਮ ਕਰਨਾ ਹੈ। ਇਤਿਹਾਸਿਕ ਕ੍ਰਮ ਵਿਚ ਸਭ ਤੋਂ ਪਹਿਲੀ ਗੱਡੀ ਸੋਹਣ ਸਿੰਘ ਘੁੱਕੇਵਾਲੀਏ ਨੇ ਲਿਖੀ ਜਿਸ ਤੋਂ ਪਿੱਛੋਂ ਗਿ. ਸੋਹਣ ਸਿੰਘ ਸੀਤਲ, ਕਰਨੈਲ ਸਿੰਘ ਪਾਰਸ ਰਾਮੂਵਾਲੀਆ, ਨਿਧਾਨ ਸਿੰਘ ਆਲਮ, ਬਖਸ਼ੀਸ਼ ਸਿੰਘ ਅਤੇ ਬੂਟਾ ਸਿੰਘ ਲਹਿਰੀ ਨੇ ਗੱਡੀਆਂ ਲਿਖੀਆਂ। ਸਾਡੇ ਖਿਆਲ ਵਿਚ ਗੱਡੀ ਕੋਈ ਛੰਦ ਨਹੀਂ ਸਗੋਂ ਢਾਡੀਆਂ ਵੱਲੋਂ ਵਿਕਸਿਤ ਕੀਤੀ ਗਈ ਇਕ ਗਾਇਨ-ਸ਼ੈਲੀ ਹੈ। ਗਿਆਨੀ ਸੋਹਣ ਸਿੰਘ ਸੀਤਲ ਦੀਆਂ ਜਿੰਨੀਆਂ ਕੁ ਵਿਡਿਓਜ਼ ਇਸ ਵੇਲੇ ਉਪਲਬਧ ਹਨ, ਉਨ੍ਹਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਉਨ੍ਹਾਂ ਨੂੰ ਨਵੀਆਂ-ਨਵੀਆਂ ਤਰਜ਼ਾਂ ਜਾਂ ਗਾਇਨ ਸ਼ੈਲੀਆਂ ਦੀ ਕਾਢ ਦਾ

ਸ਼ੌਕ ਸੀ। ਸ਼ਾਇਦ ਇਹੋ ਕਾਰਨ ਹੈ ਕਿ ਸੀਤਲ ਤੋਂ ਪਿਛਲੇਰੇ ਗੱਡੀ ਲੇਖਕਾਂ ਨੇ ਵੀ ਉਹੋ ਵਜ਼ਨ ਜਾਂ ਲਹਿਰ ਅਪਣਾਈ ਜੋ ਉਨ੍ਹਾਂ ਨੇ ਅਪਣਾਈ ਸੀ। ਇਕ ਉਦਾਹਰਣ ਦੇ ਕੇ ਅਸੀਂ ਆਪਣੀ ਗੱਲ ਸਪੱਸ਼ਟ ਕਰਦੇ ਹਾਂ। ਆਲਮ ਦੀ ਗੱਡੀ ਦੇ ਬੋਲ ਹਨ :

*ਜਥਾ ਚਲਿਆ ਗੁਰੂ ਕੇ ਬਾਗ ਨੂੰ,*
*ਸਾਰੇ ਸਿੰਘ ਪੈਨਸ਼ਨੀਏ, ਜਥੇਦਾਰ ਸੀ।*
*ਜਥੇਦਾਰ ਸੀ ਅਮਰ ਸਿੰਘ ਸੂਰਾ,*
*ਦੂਜਾ ਭਾਈ ਲਾਲ ਸਿੰਘ ਸੀ, ਬੀ. ਟੀ ਸਾਹਿਬ ਨੇ।*
*ਬੀ. ਟੀ. ਸਾਹਿਬ ਨੇ ਜਥੇ ਨੂੰ ਫੜ ਕੇ*
*ਗੱਡੀ ਵਿਚ ਬੰਦ ਕਰਤੇ।*

ਗੱਡੀ ਲੇਖਕਾਂ ਵਿੱਚੋਂ ਕਿਸੇ ਨੇ ਆਪਣੇ ਪ੍ਰਸੰਗ ਦਾ ਨਾਂ 'ਗੱਡੀ' ਦਿੱਤਾ ਹੈ, ਕਿਸੇ ਨੇ ਨਹੀਂ, ਪਰ ਤੁਲਨਾ ਤੋਂ ਇਹ ਪ੍ਰਭਾਵ ਸਹਿਜੇ ਹੀ ਸਾਬਤ ਹੋ ਜਾਂਦਾ ਹੈ ਜਿਵੇਂ ਨਿਧਾਨ ਸਿੰਘ ਆਲਮ ਦੀ 'ਗੱਡੀ' ਉੱਪਰ ਤਾਂ ਗਿ. ਸੋਹਣ ਸਿੰਘ ਸੀਤਲ ਦਾ ਪ੍ਰਭਾਵ ਪ੍ਰਤੱਖ ਹੈ। ਸੋਹਣ ਸਿੰਘ ਸੀਤਲ ਰਚਿਤ ਅਤੇ ਗਾਈ ਗੱਡੀ ਪੰਜਾ ਸਾਹਿਬ ਭਾਗ ੨ ਇੰਟਰਨੈੱਟ 'ਤੇ ਯੂ. ਟਿਊਬ ਉੱਪਰ ਉਪਲੱਬਧ ਹੈ ਜਿਸ ਵਿਚ ਇਕ ਤੋਂ ਵਧੀਕ ਗਾਇਨ ਸ਼ੈਲੀਆਂ ਵੇਖੀਆਂ ਸੁਣੀਆਂ ਜਾ ਸਕਦੀਆਂ ਹਨ। ਪੰਜਾ ਸਾਹਿਬ ਦੇ ਸਾਕੇ ਬਾਰੇ ਲਿਖੀਆਂ ਗਈਆਂ ਗੱਡੀਆਂ ਇਨ੍ਹਾਂ ਦੀ ਇਤਿਹਾਸਿਕ ਪਰੰਪਰਾ ਅਤੇ ਗਾਇਨ ਸ਼ੈਲੀਆਂ ਬਾਰੇ ਅਗਲੇਰੀ ਖੋਜ ਦੀ ਲੋੜ ਹੈ।

## ਪੰਜਾ ਸਾਹਿਬ ਦੇ ਸ਼ਹੀਦ ਭਾਈ ਪ੍ਰਤਾਪ ਸਿੰਘ ਭਾਈ ਕਰਮ ਸਿੰਘ ਜੀ

### (ਬਲਵੰਤ ਸਿੰਘ ਤੇਗ ਦੇ ਕਾਵਿ-ਸੰਗ੍ਰਹਿ 'ਤੇਗ ਰਚਨਾਵਲੀ' ਵਿੱਚੋਂ)

*ਗੁਰੂ ਕੇ ਬਾਗ ਦਾ ਮੋਰਚਾ ਜਦੋਂ ਲੱਗਾ, ਹੱਸ ਹੱਸ ਦਿੱਤੀਆਂ ਸਿੰਘਾਂ ਕੁਰਬਾਨੀਆਂ ਨੇ।*
*ਨਹੀਂ ਮੌਤ ਦੀ ਕੋਈ ਪਰਵਾਹ ਕੀਤੀ, ਵਾਰ ਦਿੱਤੀਆਂ ਲਗਰ ਜਵਾਨੀਆਂ ਨੇ।*
*ਜਿਉਂ ਜਿਉਂ ਜ਼ੁਲਮ ਗੁਜ਼ਾਰਦਾ ਰਿਹਾ ਬੀ. ਟੀ, ਤਿਉਂ ਤਿਉਂ ਸੂਰਿਆਂ ਛਾਤੀਆਂ ਤਾਨੀਆਂ ਨੇ।*
*ਨੌਵੇਂ, ਪੰਜਵੇਂ ਗੁਰਾਂ ਦੇ ਦਰ ਉੱਤੇ, ਦਿੱਤੇ ਸਿਰ ਸੀ ਸਿਰਾਂ ਦੇ ਦਾਨੀਆਂ ਨੇ।*
*ਜਥਾ ਤੁਰਦਾ ਸੀ ਜਦੋਂ ਸਿਰਲੱਥਿਆਂ ਦਾ, ਜ਼ਿਮੀਂ ਕੰਬਦੀ, ਨਾਲੇ ਅਸਮਾਨ ਕੰਬਦਾ।*
*ਗੋਰੇ ਸ਼ਾਹੀ ਦਾ ਤਖ਼ਤ ਵੀ ਕੰਬ ਜਾਂਦਾ, ਸੁਣ ਸੁਣ ਜੈਕਾਰੇ ਜਹਾਨ ਕੰਬਦਾ।*

*ਜੇਹਲਾਂ ਸਿੰਘਾਂ ਨਾਲ ਭਰੀਆਂ ਸੀ ਜਦੋਂ ਗਈਆਂ, ਗੋਰੇ ਸੋਚਾਂ ਸੀ ਫੇਰ ਦੁੜਾਨ ਲੱਗੇ।*
*ਕਿੱਥੋਂ ਜਥੇ ਏਨੇ ਤੁਰੀ ਆਂਵਦੇ ਨੇ, ਵੇਖ ਵੇਖ ਕੇ ਹੋਣ ਹੈਰਾਨ ਲੱਗੇ।*
*ਬਾਹਰ ਜੇਲ੍ਹਾਂ 'ਚ ਇਨ੍ਹਾਂ ਨੂੰ ਜਾਏ ਡਕਿਆ, ਇਉਂ ਰਲ ਕੇ ਵਿਉਂਤ ਬਨਾਣ ਲੱਗੇ।*
*ਸਿੰਘਾਂ ਕੈਦੀਆਂ ਦੀ ਗੱਡੀ ਭਰ ਕੇ ਤੇ, ਪੰਜੇ ਸਾਹਿਬ ਤੋਂ, ਅੱਗੇ ਪੁਚਾਨ ਲੱਗੇ।*
*ਸ਼ਾਂਤਮਈ ਰਹਿ ਖਾਲਸੇ ਕਿਹਾ ਏਦਾਂ, ਅਸਾਂ ਹੱਥ ਸਰਕਾਰ 'ਤੇ ਚੁਕਣਾ ਨਹੀਂ।*

*ਅੱਗੇ ਝੁਕੇ ਨਹੀਂ ਕਦੇ ਵੀ ਜ਼ੁਲਮ ਅੱਗੇ, ਹੁਣ ਵੀ ਜ਼ੁਲਮ ਅੱਗੇ ਕਦੇ ਝੁਕਣਾ ਨਹੀਂ।*

*ਪ੍ਰਤਾਪ ਸਿੰਘ ਤੇ ਕਰਮ ਸਿੰਘ ਖ਼ਬਰ ਸੁਣ ਲਈ, ਸਿੰਘ ਗੱਡੀ ਵਿਚ, ਏਧਰ ਨੂੰ ਆ ਰਹੇ ਨੇ।*
*ਚਿੰਤਾ, ਫ਼ਿਕਰ ਤੇ ਕੋਈ ਵੀ ਗ਼ਮ ਹੈ ਨਹੀਂ, ਸ਼ਬਦ ਉਹ ਗੁਰਬਾਣੀ ਦੇ ਗਾ ਰਹੇ ਨੇ।*
*ਬੋਲੇ ਸੋ ਨਿਹਾਲ ਦੇ ਮਰਦ ਸੂਰੇ, ਗੱਜ-ਗੱਜ ਜੈਕਾਰੇ ਬੁਲਾ ਰਹੇ ਨੇ।*
*ਮੌਤ ਓਹਨਾਂ ਨੂੰ ਵੇਖ ਕੇ ਕੰਬਦੀ ਏ, ਅਰਸ਼ ਫ਼ਰਸ਼ ਦਾ ਦਿਲ ਧੜਕਾ ਰਹੇ ਨੇ।*
*ਰਲ ਕੇ ਸੰਗਤ ਨੇ ਇਹ ਵੀਚਾਰ ਕੀਤੀ, ਤੀਹ ਮਿੰਟ ਗੱਡੀ ਨੂੰ ਏਥੇ ਅਟਕਾਇਆ ਜਾਵੇ।*
*ਬੜੇ ਪਿਆਰ ਨਾਲ, ਗੁਰੂ ਕੇ ਪਿਆਰਿਆਂ ਨੂੰ, ਚਾਹ ਪਾਣੀ ਤੇ ਲੰਗਰ ਛਕਾਇਆ ਜਾਵੇ।*

*ਟੇਸ਼ਨ ਮਾਸਟਰ ਦੇ ਕੋਲ ਫਿਰ ਜਾ ਪਹੁੰਚੇ, ਪ੍ਰਤਾਪ ਸਿੰਘ ਤੇ ਕਰਮ ਸਿੰਘ ਸ਼ੇਰ ਦੋਵੇਂ।*
*ਤੀਹ ਮਿੰਟ ਗੱਡੀ ਨੂੰ ਏਥੇ ਅਟਕਾਇਆ ਜਾਵੇ, ਕਹਿੰਦੇ ਸੂਰਮੇ ਹਠੀ ਦਲੇਰ ਦੋਵੇਂ।*
*ਸੇਵਾ ਕੈਦੀਆਂ ਸਿੰਘਾਂ ਦੀ ਅਸੀਂ ਕਰਨੀ, ਕਰ ਤਾਕੀਦ ਰਹੇ ਨੇ ਫੇਰ ਫੇਰ ਦੋਵੇਂ।*
*ਸਾਡੀ ਬੇਨਤੀ ਨੂੰ ਸਵੀਕਾਰ ਕਰ ਲਓ, ਕਹਿ ਚਲੇ ਹਾਂ, ਆਖਰੀ ਵੇਰ ਦੋਵੇਂ।*
*ਟੇਸ਼ਨ ਮਾਸਟਰ ਨੇ ਆਖਿਆ ਸੁਣੋਂ ਸਿੰਘੋਂ, ਆਇਆ ਉੱਪਰੋਂ ਹੁਕਮ ਸਰਕਾਰ ਦਾ ਏ।*
*ਮੈਂ ਬੇ-ਵੱਸ ਹਾਂ, ਕੁਝ ਨਹੀਂ ਕਰ ਸਕਦਾ, ਮਸਲਾ ਨੌਕਰੀ ਅਤੇ ਵੱਕਾਰ ਦਾ ਏ।*

*ਗੱਲ ਸੁਣ ਕੇ ਦੋਵੇਂ ਵਿਚਾਰ ਕਰਦੇ, ਵੇਲਾ ਆ ਗਿਆ ਇਮਤਿਹਾਨ ਦਾ ਏ।*
*ਕੋਈ ਕਵ੍ਹੇ ਨਾ ਮੌਤ ਤੋਂ ਸਿੰਘ ਡਰ ਗਏ, ਸਮਾਂ ਆਇਆ ਸ਼ਹੀਦੀਆਂ ਪਾਨ ਦਾ ਏ।*
*ਮਰ ਮਿਟਣ ਦਾ ਅਣਖ ਦੇ ਨਾਲ ਹੁਣ ਤੇ, ਕਲਗੀਧਰ ਦੀ ਸ਼ਾਨ ਚਮਕਾਨ ਦਾ ਏ।*
*ਜੀਵਨ ਪੰਥ ਦੇ ਲੇਖੇ ਲਗਾਣ ਦਾ ਏ, ਟੋਟੇ ਟੋਟੇ ਇਹ ਤਨ ਕਰਵਾਨ ਦਾ ਏ।*
*ਦੋਵਾਂ ਜਾ ਕੇ ਫੇਰ ਅਰਦਾਸ ਕੀਤੀ, ਕਲਗੀਧਰ ਜੀ ਸਿੰਘਾਂ ਦਾ ਮਾਨ ਰੱਖਣਾ।*
*ਅਸੀਂ ਪੰਥ ਲਈ ਹੋਣ ਕੁਰਬਾਨ ਲੱਗੇ, ਮਿਹਰ ਭਰਿਆ ਹੱਥ ਸਿਰ ’ਤੇ ਜਾਣੀਜਾਨ ਰੱਖਣਾ।*

*ਲੇਟ ਗਏ ਉਹ ਗੱਡੀ ਦੀ ਲਾਈਨ ਉੱਤੇ, ਕਹਿਣ ਗੱਡੀ ਨੂੰ ਅਸਾਂ ਖਲਾਰਨਾ ਏ।*
*ਟੇਸ਼ਨ ਮਾਸਟਰ ਕਹਿੰਦਾ ਸਿੰਘੋਂ ਪਰੇ ਹੋ ਜਾਓ, ਕਹਿੰਦੇ ਸਿੰਘ ਆਪਾ ਅਸਾਂ ਵਾਰਨਾ ਏ।*
*ਬਾਊ ਕਹਿੰਦਾ ਕਿਉਂ ਜਾਨ ਗਵਾ ਰਹੇ ਓ, ਆਖਣ ਸ਼ੇਰ ਅੱਜ ਫ਼ਰਜ਼ ਉਤਾਰਨਾ ਏ।*
*ਬਾਊ ਆਖਦਾ ਗੱਡੀ ਨੂੰ ਰੋਕ ਲਓਗੇ? ਬੋਲੇ ਸਿੰਘ ਇੰਜਣ ਲਹੂ ਵਿਚ ਤਾਰਨਾ ਏ।*
*ਚੀਕਾਂ ਮਾਰਦੀ ਗੱਡੀ ਔਹ ਆ ਰਹੀ ਏ, ਬਾਊ ਉਹਨਾਂ ਨੂੰ ਪਿਛਾਂਹ ਹਟਾ ਰਿਹਾ ਏ।*
*ਜਿਉਂ ਜਿਉਂ ਪਾਠ ਗੁਰਬਾਣੀ ਦਾ ਕਰੀ ਜਾਂਦੇ, ਜੋਸ਼ ਓਹਨਾਂ ਅੰਦਰ ਤਿਉਂ ਤਿਉਂ ਆ ਰਿਹਾ ਏ।*

*ਦੋਵੇਂ ਸੂਰਮੇ ਸਿੰਘ ਸ਼ਹੀਦ ਹੋ ਗਏ, ਗੱਡੀ ਤੁਰੀ ਨਹੀਂ, ਅੱਗੇ ਖਲੋ ਰਹੀ ਏ।*
*ਹੰਝੂ ਸੰਗਤਾਂ ਨੈਣਾਂ ’ਚੋਂ ਕੇਰ ਰਹੀਆਂ, ਵਾਤਾਵਰਨ ਤੱਕ ਕੇ ਕੁਦਰਤ ਰੋ ਰਹੀ ਏ।*

*ਸਿੰਘ ਕਈ ਨੇ ਓਸ ਥਾਂ ਹੋਏ ਜ਼ਖ਼ਮੀ, ਖ਼ੂਨ ਨਾਲ ਧਰਤੀ ਲਾਲ ਹੋ ਰਹੀ ਏ।*
*ਕਲੀਆਂ ਸਹਿਮੀਆਂ, ਫੁਲ ਮੁਰਝਾਏ ਦਿੱਸਨ, ਕਿਸੇ ਪਾਸੇ ਨਾ ਆ ਖੁਸ਼ਬੋ ਰਹੀ ਏ।*
*ਲਿਖਿਆ ਗਿਆ ਹੈ ਇਹ ਇਤਿਹਾਸ ਅੰਦਰ, ਸਿੰਘ ਪੰਥ ਤੋਂ ਜਿਵੇਂ ਕੁਰਬਾਨ ਹੋ ਗਏ।*
*ਖ਼ਬਰਾਂ ਇਹ ਇੰਗਲੈਂਡ ਤਕ ਜਾ ਪੁੱਜੀਆਂ ਖ਼ੂਨੀ ਕਾਰਾ ਸੁਣ, ਗੋਰੇ ਹੈਰਾਨ ਹੋ ਗਏ।*

*ਪਰਤਾਪ ਸਿੰਘ ਨੇ ਸਹਿਕਦੇ ਕਿਹਾ ਏਦਾਂ, ਸਿਮਰੋ ਸਤਿਗੁਰ ਨੂੰ ਸਵਾਸ ਸਵਾਸ ਸਿੰਘੋਂ।*
*ਸਦਾ ਪੰਥ ਦੀ ਚੜ੍ਹਦੀ ਕਲਾ ਹੋਵੇ, ਸਦਾ ਕਰਨੀ ਏਹੋ ਅਰਦਾਸ ਸਿੰਘੋਂ।*
*ਧਰਮ ਵਾਸਤੇ ਜਾਨ ਕੁਰਬਾਨ ਕਰਨੀ, ਸਾਡਾ ਦੱਸਦਾ ਏਹੋ ਇਤਿਹਾਸ ਸਿੰਘੋਂ।*
*ਸ਼ੇਰ ਬਣ ਕੇ ਮੌਤ ਨੂੰ ਖਾ ਜਾਣਾ, ਜ਼ਾਲਮ ਪਾਪੀਆਂ ਦਾ ਕਰਨਾ ਨਾਸ ਸਿੰਘੋਂ।*
*ਕਲਗੀਧਰ ਦੇ ਲਾਡਲੇ ਪੁੱਤਰਾਂ ਦਾ, 'ਕੱਠਾ ਫੇਰ ਸੀ ਕਰ ਸਸਕਾਰ ਦਿੱਤਾ।*
*ਯਾਦ ਓਹਨਾਂ ਦੀ 'ਤੇਗ' ਮਨਾ ਰਹੇ ਹਾਂ, ਜੀਵਨ ਪੰਥ ਤੋਂ ਜਿਨ੍ਹਾਂ ਨੇ ਵਾਰ ਦਿੱਤਾ।*

## ਪੰਜੇ ਸਾਹਿਬ ਦੇ ਸ਼ਹੀਦ

### (ਰੰਗੀਲਾ ਜੀ ਦੇ ਕਾਵਿ-ਸੰਗ੍ਰਹਿ 'ਦਿਲ ਦੇ ਛਾਲੇ' ਵਿੱਚੋਂ)

*ਬਲੀ ਲੈ ਕੇ ਦੋਹਾਂ ਬਹਾਦਰਾਂ ਦੀ,*
*ਪੰਜੇ ਸਾਹਿਬ ਟ੍ਰੇਨ ਜਾ ਖੜੀ ਹੋਈ।*
*ਉਤਰ ਆਈ ਘਬਰਾ ਕੇ ਓਸ ਵੇਲੇ,*
*ਸੰਗਤ ਜੇਹੜੀ ਸੀ ਗੱਡੀ 'ਤੇ ਚੜ੍ਹੀ ਹੋਈ।*
*ਟੇਸ਼ਨ ਮਾਸਟਰ ਮੂੰਹ ਵਿਚ ਪਾ ਉਂਗਲਾਂ,*
*ਲੱਗਾ ਕਹਿਣ ਮੈਥੋਂ ਗ਼ਲਤੀ ਬੜੀ ਹੋਈ।*
*ਜਾ ਕੇ ਵੇਖਦੇ ਪਏ 'ਪ੍ਰਤਾਪ'* ਚਾਲੇ,*
*ਕਰਮ ਸਿੰਘ ਦੀ ਜਾਨ ਸੀ ਅੜੀ ਹੋਈ।*
*ਕੀਮੇ ਵਾਂਗ ਹੋਈਆਂ ਦੋਵੇਂ ਦੇਹਾਂ ਤੱਕ ਕੇ,*
*ਸਭਨਾਂ ਅੱਖੀਆਂ 'ਚੋਂ ਹੰਝੂ ਵੈਣ ਲੱਗੇ।*
*ਬਾਹਰੋਂ ਆਏ ਹੋਏ ਸਿੰਘਾਂ ਨੂੰ ਹੱਥ ਬੰਨ੍ਹ ਕੇ,*
*ਪੰਜੇ ਸਾਹਿਬ ਵਾਲੇ ਏਦਾਂ ਕਹਿਣ ਲੱਗੇ।*
*ਪਿਆਰੇ ਖਾਲਸਾ ਜੀ ਸਿੱਖੀ ਪ੍ਰੀਖਿਆ 'ਚੋਂ,*
*ਪਾਸ ਹੋ ਗਏ ਹਾਂ ਇਮਤਿਹਾਨ ਦੇ ਕੇ।*
*ਗੱਡੀ ਹਾਕਮਾਂ ਨਹੀਂ ਸੀ ਖੜੀ ਕੀਤੀ,*
*ਖੜੀ ਪੰਥ ਕੀਤੀ ਬਲੀਦਾਨ ਦੇ ਕੇ।*

---

*ਪ੍ਰਤਾਪ ਸਿੰਘ

*ਸਾਡੇ ਦਿਲਾਂ ਅੰਦਰ ਏਹੋ ਚਾਹ ਹੈਸੀ,*
*ਕਰੀਏ ਸੇਵਾ ਤੁਹਾਡੀ ਆਦਰ ਮਾਨ ਦੇ ਕੇ।*
*ਆਓ ਲਾਓ ਪੰਗਤਾਂ ਛਕੋ ਚਾਹ ਪਾਣੀ,*
*ਆਪਣੇ ਸੇਵਕਾਂ ਨੂੰ ਮਾਨ ਤਾਨ ਦੇ ਕੇ।*
*ਤੁਹਾਡੇ ਰਾਹ ਅੰਦਰ ਅੱਖਾਂ ਲੱਗੀਆਂ ਸਨ,*
*ਤੁਹਾਡਾ ਦਰਸ ਕਰ ਕੇ ਖੁਸ਼ ਹੋ ਰਹੇ ਹਾਂ।*
*ਤੁਸੀਂ ਆ ਕੇ ਵੈਰਾਗ ਵਿਚ ਰੋ ਰਹੇ ਹੋ,*
*ਅਸੀਂ ਪ੍ਰੇਮ ਅੰਦਰ ਆ ਕੇ ਰੋ ਰਹੇ ਹਾਂ। . . .*
*ਕਰਮ ਸਿੰਘ ਸੀ ਸਿਸਕਦਾ ਪਿਆ ਲਾਗੇ,*
*ਆਏ ਸਿੰਘਾਂ ਨੂੰ ਸੈਨਤਾਂ ਕਰਨ ਲੱਗਾ।*
*ਕੋਲ ਆ ਕੇ ਸਿੰਘ ਜਾਂ ਖੜੇ ਹੋਇ,*
*ਵਾਰੋ ਵਾਰ ਸਭ ਪਰਸਣ ਚਰਨ ਲੱਗਾ।*
*ਤ੍ਰਿਪ ਤ੍ਰਿਪ ਕਰ ਕੇ ਸਾਵਨ ਮਾਹ ਵਾਂਗੂੰ,*
*ਅੱਖਾਂ ਓਹਦੀਆਂ 'ਚੋਂ ਪ੍ਰੇਮ ਵਰ੍ਹਨ ਲੱਗਾ।*
*ਥੋੜੀ ਦੇਰ ਪਿੱਛੋਂ ਓਹਦੇ ਬੁਲ ਫਰਕੇ,*
*ਏਦਾਂ ਕਹਿ ਹੌਲੀ ਹੌਕੇ ਭਰਨ ਲੱਗਾ।*
*ਸਾਡੀ ਖਾਲਸਾ ਜੀ ਤੁਸੀਂ ਲਾਜ ਰੱਖੋ,*
*ਕਰ ਲੌ ਚਾਹ ਪਾਣੀ ਸਵੀਕਾਰ ਸਾਡਾ।*
*ਜੇਕਰ ਤੁਸਾਂ ਨ ਅਸਾਂ ਦੀ ਅਰਜ਼ ਮੰਨੀ,*
*ਬੇੜਾ ਭਵਜਲੋਂ ਨਹੀਂ ਹੋਣਾ ਪਾਰ ਸਾਡਾ।*
*ਜਿਵੇਂ ਮਹਾਂ ਸਿੰਘ ਨੂੰ ਮੁਕਤਸਰ ਅੰਦਰ,*
*ਜਿੰਨਾ ਚਿਰ ਨਾ ਗੁਰਾਂ ਪਿਆਰ ਦਿੱਤਾ।*
*ਓਨਾ ਚਿਰ ਸ਼ਹੀਦਾਂ ਉਨਤਾਲੀਆਂ ਨੂੰ,*
*ਲੰਘਨ ਰੱਬ ਨਾ ਸੱਚੇ ਦਰਬਾਰ ਦਿੱਤਾ।*
*ਕਲਗੀ ਵਾਲੇ ਨੇ ਜਦੋਂ ਫਿਰ ਦਰਸ ਦੇ ਕੇ,*
*ਮਹਾਂ ਸਿੰਘ ਦਾ ਸੀ ਹਿਰਦਾ ਠਾਰ ਦਿੱਤਾ।*
*ਮਹਾਂ ਸਿੰਘ ਬਿਦਾਵਾ ਪੜਵਾ ਓਦੋਂ,*
*ਸੀ ਉਨਤਾਲੀਆਂ ਸਿੰਘਾਂ ਨੂੰ ਤਾਰ ਦਿੱਤਾ।*
*ਤਿਵੇਂ ਤੁਸੀਂ ਜਿ ਛਕੋ ਨਾ ਚਾਹ ਪਾਣੀ,*
*ਢੋਈ ਮਿਲੂ ਨਾ ਲੋਕ ਪ੍ਰਲੋਕ ਸਾਨੂੰ।*
*ਏਥੋਂ ਤਪਦੀ ਆਤਮਾ ਜਾਊ ਸਾਡੀ,*
*ਅਗੇ ਜਾ ਕੇ ਵੀ ਹੋਊ ਰੋਕ ਸਾਨੂੰ।* ■

# ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ

*-ਡਾ. ਸਰਬਜੀਤ ਕੌਰ ਸੰਧਾਵਾਲੀਆ**

ਸਿੱਖ ਇਤਿਹਾਸ ਦੇ ਸ਼ਾਨਦਾਰ ਪਰ ਦਰਦਨਾਕ ਪੰਨਿਆਂ ਦੇ ਹਰ ਅੱਖਰ ਵਿੱਚੋਂ ਸ਼ਹੀਦਾਂ ਦਾ ਖ਼ੂਨ ਚੋਂਦਾ ਹੈ। ਸਿੱਖੀ ਦਾ ਇਤਿਹਾਸ ਸ਼ਹੀਦਾਂ ਦਾ ਮਾਣ ਮੱਤਾ ਹਸਤਾਖ਼ਰ ਹੈ। ਇਸ਼ਕ ਦੇ ਖੰਡਿਉਂ ਤਿੱਖੇ ਮਾਰਗ 'ਤੇ ਚੱਲਦਿਆਂ ਇਨ੍ਹਾਂ ਨੇ ਆਪਣੇ ਸਿਰਾਂ ਦੇ ਨਜ਼ਰਾਨੇ ਭੇਟ ਕੀਤੇ। ਇਹ ਰੱਬ ਅਤੇ ਮਨੁੱਖਤਾ ਦੇ ਸੱਚੇ ਆਸ਼ਕਾਂ ਦੇ ਸਿਦਕ, ਸਬਰ, ਸ਼ੁਕਰ ਅਤੇ ਕੁਰਬਾਨੀ ਦੀ ਸਿਖਰ ਹੈ। ਰੱਬ ਦੇ ਰੰਗ ਵਿਚ ਰੱਤਿਆਂ ਹੋਇਆਂ ਇਨ੍ਹਾਂ ਦੀਵਾਨਿਆਂ, ਮਸਤਾਨਿਆਂ ਅਤੇ ਪਰਵਾਨਿਆਂ ਨੂੰ ਇਮਤਿਹਾਨ ਦੇ ਇਹੋ ਜਿਹੇ ਪਰਚੇ ਪਏ ਕਿ ਸਾਰੇ ਤਸੀਹੇ ਹਾਰ ਗਏ। ਇਨ੍ਹਾਂ ਨੇ ਚਰਖੜੀਆਂ, ਆਰਿਆਂ ਅਤੇ ਰੰਬੀਆਂ ਨੂੰ ਸ਼ਰਮਿੰਦਾ ਕਰ ਦਿੱਤਾ। ਪ੍ਰੇਮ ਦੀ ਖੇਡ ਜਾਨ ਦੀ ਪੇਸ਼ਗੀ ਅਦਾਇਗੀ ਨਾਲ ਸ਼ੁਰੂ ਹੁੰਦੀ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਸਿੱਖੀ ਦਾ ਮਾਰਗ ਭਾਵੇਂ ਖੰਡੇ ਦੀ ਧਾਰ ਹੈ ਪਰ ਇਲਾਹੀ ਪ੍ਰੇਮ ਨੇ ਇਸ ਨੂੰ ਸ਼ਾਹੀ ਮਾਰਗ ਬਣਾ ਦਿੱਤਾ ਹੈ। ਇਸ ਰਾਹ ਦੇ ਸ਼ਹੀਦਾਂ ਦੀ ਮੌਤ 'ਤੇ ਮਾਤਮ ਨਹੀਂ ਮਨਾਇਆ ਜਾਂਦਾ, ਸਗੋਂ ਜੈ ਜੈਕਾਰ ਹੁੰਦੀ ਹੈ। ਕੋਈ ਦਰਦ, ਕੋਈ ਸਿਤਮ ਕੋਈ ਦੁੱਖ , ਕੋਈ ਸੰਕਟ ਕੋਈ ਦਬਾਅ, ਕੋਈ ਜ਼ਬਰ ਇਨ੍ਹਾਂ ਨੂੰ ਆਪਣੇ ਨਿਸ਼ਾਨੇ ਤੋਂ ਥਿੜਕਾਅ ਨਹੀਂ ਸਕਦਾ। ਸ਼ਹੀਦਾਂ ਦੇ ਮਹਾਨ ਕਾਰਨਾਮੇ ਅਤੇ ਉੱਚੇ ਆਦਰਸ਼ ਸਾਡੇ ਦਿਲਾਂ ਦੀਆਂ ਤਖ਼ਤੀਆਂ ਉੱਪਰ ਉੱਕਰੇ ਹੋਏ ਹਨ। ਸੇਵਾ, ਸਿਮਰਨ, ਸਮਰਪਣ, ਅਣਖ, ਧਰਮ, ਚੜ੍ਹਦੀ ਕਲਾ, ਸਿਦਕ ਅਤੇ ਭਾਣੇ ਦੇ ਗਹਿਣੇ ਪਹਿਨ ਕੇ ਇਹ ਸੰਤ-ਸਿਪਾਹੀ ਕਦੇ ਦੇਗਾਂ ਵਿਚ ਉੱਬਲੇ, ਕਦੇ ਫਾਂਸੀਆਂ 'ਤੇ ਲਟਕੇ ਅਤੇ ਕਦੇ ਗੱਡੀਆਂ ਹੇਠਾਂ ਆ ਕੇ ਚੂਰਾ-ਚੂਰਾ ਹੁੰਦੇ ਰਹੇ। ਖੰਡੇ ਦੀ ਧਾਰ ਵਿੱਚੋਂ ਜਨਮੇ ਖਾਲਸੇ ਨੇ ਕਿਰਪਾਨ ਦੀ ਗੁੜ੍ਹਤੀ ਪਾਈ, ਢਾਲਾਂ ਦੀ ਛਾਂ ਵਿਚ ਪਲਿਆ ਅਤੇ ਨੇਜਿਆਂ 'ਤੇ ਝੁੱਲਿਆ। ਬੇਪਨਾਹ ਅਣਭੋਲ, ਮਾਸੂਮ ਅਤੇ ਬੇਗਰਜ਼ ਮੁਹੱਬਤ ਵਿਚ ਰੰਗੇ ਰੱਬੀ ਆਸ਼ਕਾਂ ਦੀਆਂ ਸ਼ਹਾਦਤਾਂ ਵੀ ਉਨ੍ਹਾਂ ਦੇ ਸਿਮਰਨ ਦਾ ਹੀ ਹਿੱਸਾ ਸਨ। ਸੱਚ, ਧਰਮ, ਮਨੁੱਖੀ ਅਧਿਕਾਰਾਂ ਅਤੇ ਇਨਸਾਫ਼ ਲਈ ਆਪਣੀਆਂ ਬੇਸ਼ਕੀਮਤੀ ਜਾਨਾਂ ਵਾਰਨ ਵਾਲੇ ਸ਼ਹੀਦ ਸਾਡੇ ਚਾਨਣੇ ਚਿਰਾਗ ਹਨ, ਜਿਨ੍ਹਾਂ ਦੇ ਤਰਾਨੇ ਸੁਣ ਕੇ

**ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬੁਲੰਦਪੁਰੀ ਸਾਹਿਬ, ਤਹਿ: ਨਕੋਦਰ-੧੪੪੦੪੧; (ਜ਼ਿਲ੍ਹਾ ਜਲੰਧਰ) ਮੋ. +੯੧੯੮੧੪੭੧੬੩੬੭*

ਕੋਇਲਾਂ ਕੂਕ ਉਠਦੀਆਂ ਹਨ, ਹਵਾ ਗੁਣਗੁਣਾਉਣ ਲੱਗਦੀ ਹੈ ਅਤੇ ਸੂਹੇ ਫੁੱਲ ਖਿੜ ਜਾਂਦੇ ਹਨ। ਖਾਲਸਾ ਦੁਨੀਆਂ ਦੁੱਖ ਅਤੇ ਭੁੱਖ ਦੂਰ ਕਰਨ ਲਈ ਆਪਣਾ ਸਭ ਕੁਝ ਨਿਛਾਵਰ ਕਰਦਾ ਰਿਹਾ। ਅੱਜ ਵੀ ਮਨੁੱਖਤਾ ਦੀ ਸੇਵਾ ਲਈ ਇਸ ਦੇ ਲੋਹ-ਲੰਗਰ ਤਪ ਰਹੇ ਹਨ। ਖਾਲਸਾ ਧਰਤੀ ਦੀ ਸਭ ਤੋਂ ਮੁਬਾਰਕ ਸਭ ਤੋਂ ਪਾਕ ਸਭ ਤੋਂ ਸ੍ਰੇਸ਼ਟ ਬਰਕਤ ਹੈ।

ਵੀਹਵੀਂ ਸਦੀ ਵਿਚ ਪੰਜਾ ਸਾਹਿਬ ਦੇ ਸ਼ਹੀਦਾਂ ਦੀ ਕੁਰਬਾਨੀ ਇਤਿਹਾਸ ਦੇ ਸਫੇ 'ਤੇ ਸਦਾ ਲਈ ਚਮਕਦੀ ਰਹੇਗੀ। ਉਸ ਸਮੇਂ ਹਿੰਦੁਸਤਾਨ ਤੇ ਬਰਤਾਨੀਆ ਦੀ ਹਕੂਮਤ ਸੀ। ਗੁਰਦੁਆਰਾ ਸਾਹਿਬਾਨ ਦੇ ਮਹੰਤ ਉਨ੍ਹਾਂ ਨਾਲ ਰਲੇ ਹੋਏ ਸਨ ਅਤੇ ਸਿੱਖ ਸੰਗਤ ਨੂੰ ਬਰਦਾਸ਼ਤ ਨਹੀਂ ਕਰਦੇ ਸਨ। ਗੁਰਦੁਆਰਾ 'ਗੁਰੂ ਕੇ ਬਾਗ਼' ਉੱਪਰ ਮਹੰਤਾਂ ਦਾ ਕਬਜ਼ਾ ਸੀ। ਇਕ ਦਿਨ ੮ ਅਗਸਤ, ੧੯੨੨ ਈ. ਨੂੰ ਪੰਜ ਸਿੱਖ ਗੁਰੂ ਕੇ ਲੰਗਰਾਂ ਵਾਸਤੇ ਗੁਰਦੁਆਰਾ ਸਾਹਿਬ ਦੀ ਹੱਦ ਵਿੱਚੋਂ ਲੱਕੜਾਂ ਕੱਟ ਰਹੇ ਸਨ। ਇਹ ਸਿੱਖਾਂ ਦਾ ਹੱਕ ਬਣਦਾ ਸੀ ਪਰ ਸਰਕਾਰ ਨੇ ਚੋਰੀ ਦਾ ਇਲਜ਼ਾਮ ਲਾ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਨੂੰ ਪੰਜਾਹ ਰੁਪਏ ਜੁਰਮਾਨਾ ਅਤੇ ਛੇ ਮਹੀਨੇ ਦੀ ਸਜ਼ਾ ਦਾ ਹੁਕਮ ਕਰ ਦਿੱਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਧੱਕੇ ਦੀ ਵਿਰੋਧਤਾ ਕੀਤੀ। ਪੁਲਿਸ ਨੇ ਸਿੱਖਾਂ 'ਤੇ ਲਾਠੀਚਾਰਜ ਕਰ ਦਿੱਤਾ। ਸ਼ਾਂਤ ਰਹਿ ਕੇ ਸਿਮਰਨ ਕਰਦੇ ਸਿੱਖਾਂ ਤੇ ਇਸ ਤਰ੍ਹਾਂ ਡਾਂਗਾਂ ਵਰ੍ਹਾਈਆਂ ਗਈਆਂ, ਘੋੜਿਆਂ ਦੇ ਪੈਰਾਂ ਹੇਠ ਕੁਚਲਿਆ ਗਿਆ ਕਿ ਇਸ ਤਸ਼ੱਦਦ ਦੀ ਇੰਤਹਾ ਹੋ ਗਈ। ਜਦੋਂ ੧੩ ਸਤੰਬਰ, ੧੯੨੨ ਈ. ਨੂੰ ਇਹ ਅੱਤਿਆਚਾਰ ਬੰਦ ਹੋਇਆ ਤਾਂ ਕਈ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹਾਂ ਵਿਚ ਡੱਕ ਦਿੱਤਾ ਗਿਆ। ਤਹਿਸੀਲ ਅਜਨਾਲਾ ਦੇ ਫੌਜੀ ਪੈਨਸ਼ਨੀਆਂ ਅਤੇ ਕਪੂਰਥਲਾ ਤੋਂ ਸੂਬੇਦਾਰ ਅਮਰ ਸਿੰਘ ਧਾਲੀਵਾਲ ਦੇ ਜਥੇ ਨੇ ਹਕੂਮਤ ਦੇ ਜ਼ੁਲਮ ਵਿਰੁੱਧ ਮੁਜ਼ਾਹਰੇ ਕੀਤੇ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਮੈਜਿਸਟਰੇਟ ਨੇ ਇਨ੍ਹਾਂ ਨੂੰ ਸੌ ਰੁਪਏ ਜੁਰਮਾਨਾ ਅਤੇ ਢਾਈ ਸਾਲ ਦੀ ਕੈਦ ਦੀ ਸਜ਼ਾ ਸੁਣਾਈ। ੨੯ ਅਕਤੂਬਰ, ੧੯੨੨ ਈ. ਨੂੰ ਇਨ੍ਹਾਂ ਸਿੰਘਾਂ ਨੂੰ ਸ੍ਰੀ ਅੰਮ੍ਰਿਤਸਰ ਤੋਂ ਅਟਕ ਭੇਜਣ ਲਈ ਰੇਲ ਗੱਡੀ 'ਤੇ ਬਿਠਾਇਆ ਗਿਆ। ਗੱਡੀ ਚਲਾਉਣ ਵਾਲਿਆਂ ਨੂੰ ਹੁਕਮ ਦਿੱਤਾ ਗਿਆ ਕਿ ਕਿਧਰੇ ਵੀ ਨਹੀਂ ਰੋਕਣੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਵਾਜ਼ੀ ਧਰਤੀ ਗੁਰਦੁਆਰਾ ਪੰਜਾ ਸਾਹਿਬ ਦੀ ਸੰਗਤ ਨੂੰ ਜਦੋਂ ਪਤਾ ਲੱਗਾ ਕਿ ਸਾਡੇ ਭੁੱਖੇ-ਭਾਣੇ ਵੀਰਾਂ ਨੂੰ ਕੈਦ ਕਰ ਕੇ ਲਿਜਾ ਰਹੀ ਗੱਡੀ ਨੇ ਇੱਥੋਂ ਲੰਘਣਾ ਹੈ ਤਾਂ ਉਨ੍ਹਾਂ ਨੇ ਪਿਆਰ ਸਤਿਕਾਰ ਨਾਲ ਲੰਗਰ ਤਿਆਰ ਕੀਤਾ। ੩੦ ਅਕਤੂਬਰ ਨੂੰ ਸਿੱਖ ਸੰਗਤ ਲੰਗਰ ਲੈ ਕੇ ਸਟੇਸ਼ਨ 'ਤੇ ਪਹੁੰਚ ਗਈ ਅਤੇ ਗੱਡੀ ਦੀ ਉਡੀਕ ਕਰਨ ਲੱਗੀ। ਪੰਜਾ ਸਾਹਿਬ ਦੇ ਸਟੇਸ਼ਨ ਮਾਸਟਰ ਨੇ ਕਿਹਾ ਕਿ ਇਹ ਗੱਡੀ ਇਸ ਸਟੇਸ਼ਨ 'ਤੇ ਨਹੀਂ ਰੁਕੇਗੀ,

ਇਸ ਲਈ ਤੁਸੀਂ ਵਾਪਸ ਚਲੇ ਜਾਉ, ਸੰਗਤ ਨੇ ਕਿਹਾ ਕਿ ਅਸੀਂ ਹਰ ਹਾਲ ਵਿਚ ਆਪਣੇ ਭੁੱਖੇ ਪਿਆਸੇ ਗੁਰਸਿੱਖ ਵੀਰਾਂ ਨੂੰ ਪਰਸ਼ਾਦਾ ਛਕਾਉਣਾ ਹੈ, ਇਸ ਲਈ ਗੱਡੀ ਨੂੰ ਰੁਕਣਾ ਪਵੇਗਾ। ਸੰਗਤ ਨੇ ਅਰਦਾਸ ਕੀਤੀ ਅਤੇ ਆਪਾ ਨਿਛਾਵਰ ਕਰਨ ਲਈ ਤਤਪਰ ਹੋ ਗਈ। ਜਦੋਂ ਸੰਗਤ ਦੀ ਕੋਈ ਸੁਣਵਾਈ ਨਾ ਹੋਈ ਤਾਂ ਉਨ੍ਹਾਂ ਨੇ ਕੈਦੀ ਵੀਰਾਂ ਦੀ ਸੇਵਾ ਕਰਨ ਦੀ ਵਿਉਂਤ ਬਣਾਈ।

ਜਦੋਂ ਰੇਲ ਗੱਡੀ ਸਟੇਸ਼ਨ ਵੱਲ ਆਉਂਦੀ ਦਿਖਾਈ ਦਿੱਤੀ ਤਾਂ ਸਿੰਘਾਂ ਨੇ ਗੱਡੀ ਨੂੰ ਰੋਕਣ ਵਾਸਤੇ ਰੇਲ ਗੱਡੀ ਦੀ ਪਟੜੀ ’ਤੇ ਲੇਟਣਾ ਸ਼ੁਰੂ ਕਰ ਦਿੱਤਾ। ਭਾਰੀ ਗਿਣਤੀ ਵਿਚ ਮਰਜੀਵੜਿਆਂ ਨੇ ਰੇਲ ਦੀ ਪਟੜੀ ’ਤੇ ਬੈਠ ਕੇ ਵਾਹਿਗੁਰੂ ਦੀ ਧੁਨੀ ਆਲਾਪ ਦਿੱਤੀ। ਹਰ ਪਾਸੇ ਸ਼ਬਦ ਦੀ ਧੁਨੀ ਗੂੰਜਣ ਲੱਗੀ। ਪ੍ਰਬੰਧਕਾਂ ਨੇ ਉਠਾਉਣ ਦਾ ਯਤਨ ਕੀਤਾ ਪਰ ਸੂਰਮੇ ਡਟੇ ਰਹੇ। ਉਨ੍ਹਾਂ ਨੂੰ ਮੌਤ ਦੀ ਅੱਖ ਵਿਚ ਅੱਖ ਪਾ ਕੇ ਦੇਖਣ ਦਾ ਹੁਨਰ ਆਉਂਦਾ ਸੀ। ਸਿੰਘ-ਸਿੰਘਣੀਆਂ ਅਤੇ ਬੱਚੇ ਵੀ ਬਹਾਦਰੀ ਬਾਕਮਾਲ ਕਾਰਨਾਮੇ ਵਿਚ ਸ਼ਾਮਲ ਹੋ ਗਏ।

ਗੱਡੀ ਦਾ ਡ੍ਰਾਈਵਰ ਬਾਰ-ਬਾਰ ਸੀਟੀਆਂ ਮਾਰ ਰਿਹਾ ਸੀ ਤਾਂ ਕਿ ਸੰਗਤ ਗੱਡੀ ਥੱਲੇ ਆ ਕੇ ਕੁਚਲੇ ਜਾਣ ਤੋਂ ਬਚ ਸਕੇ। ਉਸ ਦੀਆਂ ਚਿਤਾਵਨੀਆਂ ਦਾ ਸੰਗਤ ਉੱਤੇ ਕੋਈ ਅਸਰ ਨਹੀਂ ਹੋ ਰਿਹਾ ਸੀ ਅਤੇ ਉਹ ਅਡੋਲ ਲੰਮੇ ਪਏ ਸਨ। ਗੱਡੀ ਦੇ ਇੰਜਣ ਨੇ ਭਾਈ ਕਰਮ ਸਿੰਘ ਦੀਆਂ ਹੱਡੀਆਂ ਚੂਰਾ-ਚੂਰਾ ਕਰ ਦਿੱਤੀਆਂ। ਭਾਈ ਪ੍ਰਤਾਪ ਸਿੰਘ ਗੰਭੀਰ ਜ਼ਖ਼ਮੀ ਹੋ ਗਏ। ਬਾਕੀ ਸਿੰਘਾਂ ਦੇ ਵੀ ਸੱਟਾਂ ਲੱਗੀਆਂ ਪਰ ਗੱਡੀ ਰੁਕ ਗਈ। ਸਰਕਾਰ ਵੱਲੋਂ ਸਖ਼ਤ ਹਿਦਾਇਤ ਸੀ ਕਿ ਪੰਜਾ ਸਾਹਿਬ ਗੱਡੀ ਨਾ ਰੋਕੀ ਜਾਏ। ਬਾਅਦ ਵਿਚ ਪੁੱਛ-ਗਿੱਛ ਹੋਣ ’ਤੇ ਗੱਡੀ ਦੇ ਡ੍ਰਾਈਵਰ ਨੇ ਦੱਸਿਆ ਕਿ ਉਸ ਨੇ ਤਾਂ ਗੱਡੀ ਨਹੀਂ ਰੋਕੀ ਸੀ । ਤੇਜ਼ ਰਫਤਾਰ ਆ ਰਹੀ ਗੱਡੀ ਨੂੰ ਕਿਸੇ ਅਦੁੱਤੀ ਸ਼ਕਤੀ ਨੇ ਰੋਕ ਲਿਆ ਜੋ ਉਹਦੇ ਵੱਸ ਵਿਚ ਨਹੀਂ ਸੀ। ਗੱਡੀ ਰੁਕਣ ’ਤੇ ਸੰਗਤ ਨੇ ਛੇਤੀ ਨਾਲ ਗੱਡੀ ਵਿਚ ਬੈਠੇ ਸਿੰਘਾਂ ਨੂੰ ਲੰਗਰ ਛਕਾਉਣ ਦੀ ਸੇਵਾ ਨਿਭਾਈ। ਜਦੋਂ ਸਿੰਘਾਂ ਨੂੰ ਇਸ ਭਾਣੇ ਦਾ ਪਤਾ ਲੱਗਾ ਤਾਂ ਉਨ੍ਹਾਂ ਨੂੰ ਖਾਣਾ ਪੀਣਾ ਭੁੱਲ ਗਿਆ। ਕਰੁਣਾ ਰਸ ਵਿਚ ਭਰੇ ਸਿੰਘਾਂ ਨੇ ਜ਼ਖ਼ਮੀ ਸਿੰਘਾਂ ਦੀ ਸੰਭਾਲ ਦਾ ਵਾਸਤਾ ਪਾਇਆ।

ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਸਰੀਰ ਪਿੰਜੇ ਜਾ ਚੁੱਕੇ ਸਨ। ਜਦੋਂ ਉਨ੍ਹਾਂ ਦੋਹਾਂ ਸਿਦਕਵਾਨਾਂ ਨੂੰ ਇੰਜਣ ਦੇ ਪਹੀਆ ਵਿੱਚੋਂ ਕੱਢਿਆ ਗਿਆ ਤਾਂ ਉਹ ਸਿਸਕ ਰਹੇ ਸਨ। ਸੰਗਤ ਇਸ ਦਰਦਨਾਕ ਦ੍ਰਿਸ਼ ਨੂੰ ਦੇਖ ਕੇ ਤ੍ਰਾਹ-ਤ੍ਰਾਹ ਕਰ ਰਹੀ ਸੀ। ਜਦੋਂ ਉਨ੍ਹਾਂ ਨੇ ਦਮ ਤੋੜ ਰਹੇ ਸ਼ਹੀਦਾਂ ਦੀ ਸੰਭਾਲ ਕਰਨ ਦਾ ਯਤਨ ਕੀਤਾ ਤਾਂ ਦੋਹਾਂ ਸਿੰਘਾਂ ਨੇ ਕਿਹਾ ਕਿ ਸਾਡੀ ਸੰਭਾਲ ਬਾਅਦ ਵਿਚ ਕਰਨਾ, ਪਹਿਲਾਂ ਗੱਡੀ ਵਿਚ ਬੈਠੇ ਸਿੰਘਾਂ ਨੂੰ ਲੰਗਰ ਛਕਾਉ। ਡਿਪਟੀ ਕਮਿਸ਼ਨਰ ਮੌਕੇ ’ਤੇ ਪਹੁੰਚ ਗਿਆ।

ਸਟੇਸ਼ਨ 'ਤੇ ਗੱਡੀ ਡੇਢ ਘੰਟਾ ਰੁਕੀ। ਸਾਰਿਆਂ ਦੇ ਦਿਲਾਂ ਵਿਚ ਦਰਦ, ਅੱਖਾਂ ਵਿਚ ਪਾਣੀ ਸੀ ਪਰ ਹਾਲੇ ਵੀ ਸੇਵਾ ਦਾ ਚਾਉ ਸੀ। ਭਾਈ ਕਰਮ ਸਿੰਘ ਜੀ ਕੇਸਗੜ੍ਹ ਸਾਹਿਬ ਦੇ ਮਹੰਤ ਭਾਈ ਭਗਵਾਨ ਦਾਸ ਜੀ ਦੇ ਸਪੁੱਤਰ ਸਨ। ਕੁਝ ਘੰਟਿਆਂ ਬਾਅਦ ਹੀ ਇਨ੍ਹਾਂ ਦੀ ਸ਼ਹੀਦੀ ਹੋ ਗਈ ਸੀ। ਭਾਈ ਪ੍ਰਤਾਪ ਸਿੰਘ ਜੀ ਦੀ ਸ਼ਹੀਦੀ ਦੂਸਰੇ ਦਿਨ ਹੋਈ। ਉਸ ਸਮੇਂ ਇਹ ਸਿਰਫ ੨੪ ਸਾਲ ਦੇ ਸਨ। ਇਨ੍ਹਾਂ ਨੇ ਸਿੱਖੀ ਦੇ ਉਨ੍ਹਾਂ ਉੱਚ ਸਿਧਾਂਤਾਂ 'ਤੇ ਪਹਿਰਾ ਦਿੱਤਾ ਜਿਨ੍ਹਾਂ ਅਨੁਸਾਰ ਹੋਰਨਾਂ ਦੀ ਸੇਵਾ ਲਈ ਲੋੜ ਪੈਣ 'ਤੇ ਆਪਾ ਵੀ ਵਾਰ ਦੇਣਾ ਚਾਹੀਦਾ ਹੈ।

ਭਾਈ ਪ੍ਰਤਾਪ ਸਿੰਘ ਦਾ ਜਨਮ ਮਾਰਚ ੧੮੯੯ ਈ. ਨੂੰ ਪਿੰਡ ਅਕਾਲਗੜ੍ਹ ਜ਼ਿਲ੍ਹਾ ਗੁੱਜਰਾਂਵਾਲਾ ਵਿਚ ਪਿਤਾ ਸਰੂਪ ਸਿੰਘ ਅਤੇ ਪ੍ਰੇਮ ਕੌਰ ਦੇ ਘਰ ਹੋਇਆ। ਮਾਤਾ-ਪਿਤਾ ਨੇ ਇਨ੍ਹਾਂ ਨੂੰ ਧਾਰਮਿਕ ਸੰਸਕਾਰ ਦਿੱਤਾ। ਸਤਾਰ੍ਹਾਂ ਸਾਲ ਦੀ ਉਮਰ ਵਿਚ ਇਨ੍ਹਾਂ ਦੀ ਸ਼ਾਦੀ ਬੀਬੀ ਹਰਨਾਮ ਕੌਰ ਨਾਲ ਹੋਈ। ਭਾਈ ਪ੍ਰਤਾਪ ਸਿੰਘ ਨੇ ਪਹਿਲਾਂ ਸਰਗੋਧਾ ਦੇ ਸਕੂਲ ਵਿਚ ਬਤੌਰ ਅਧਿਆਪਕ ਨੌਕਰੀ ਕੀਤੀ। ਫਿਰ ਇਹ ਕਰਾਚੀ ਚਲੇ ਗਏ ਅਤੇ ਇਕ ਆੜ੍ਹਤੀ ਕੋਲ ਨੌਕਰੀ ਕੀਤੀ। ਕਰਾਚੀ ਵਿਚ ਸਿੰਘ ਸਭਾ ਦਾ ਕਾਫੀ ਪ੍ਰਚਾਰ ਸੀ ਅਤੇ ਸ਼ਾਨਦਾਰ ਸਾਲਾਨਾ ਦੀਵਾਨ ਹੁੰਦਾ ਸੀ। ਉੱਥੇ ਭਾਈ ਪ੍ਰਤਾਪ ਸਿੰਘ ਨੇ ਅੰਮ੍ਰਿਤ-ਪਾਨ ਕੀਤਾ ਅਤੇ ਇਨ੍ਹਾਂ ਉੱਤੇ ਸਿੱਖੀ ਸਿਦਕ ਦਾ ਅਸਚਰਜ ਰੰਗ ਚੜ੍ਹ ਗਿਆ। ਫਿਰ ਆਪ ਨੇ ਮੁਲਤਾਨ ਛਾਉਣੀ ਦੇ ਫੌਜੀ ਦਫ਼ਤਰ ਵਿਚ ਨੌਕਰੀ ਕੀਤੀ। ਕੁਝ ਸਮੇਂ ਬਾਅਦ ਇਨ੍ਹਾਂ ਦੀ ਬਦਲੀ ਰਾਵਲਪਿੰਡੀ ਛਾਉਣੀ ਵਿਖੇ ਹੋ ਗਈ। ਫਰਵਰੀ, ੧੯੨੧ ਈ. ਵਿਚ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੰਘਾਂ ਨੂੰ ਕਾਲੇ ਦਸਤਾਰੇ ਸਜਾਉਣ ਦੀ ਅਪੀਲ ਕੀਤੀ। ਭਾਈ ਪ੍ਰਤਾਪ ਸਿੰਘ ਨੇ ਵੀ ਕਾਲੀ ਦਸਤਾਰ ਸਜਾ ਲਈ ਜਿਸ ਕਰਕੇ ਗੋਰੇ ਫੌਜੀ ਅਫਸਰਾਂ ਵੱਲੋਂ ਇਨ੍ਹਾਂ ਨੂੰ ਪ੍ਰਤਾੜਿਤ ਕੀਤਾ ਗਿਆ। ਇਨ੍ਹਾਂ ਨੇ ਫੌਜ ਦੀ ਨੌਕਰੀ ਛੱਡ ਕੇ ਆਪਣਾ ਆਪ ਗੁਰੂ ਦੇ ਅਰਪਣ ਕਰ ਦਿੱਤਾ, ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੀ ਯਾਤਰਾ ਕੀਤੀ। ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਅੰਗੀਠਿਆਂ ਨੇ ਇਨ੍ਹਾਂ ਦੇ ਦਿਲ ਵਿਚ ਕੁਰਬਾਨੀ ਦੀ ਭਾਵਨਾ ਨੂੰ ਹੋਰ ਪ੍ਰਚੰਡ ਕਰ ਦਿੱਤਾ। ਸੰਨ ੧੯੨੨ ਵਿਚ ਆਪ ਪੰਜਾ ਸਾਹਿਬ ਆਏ ਅਤੇ ਗੁਰਦੁਆਰਾ ਕਮੇਟੀ ਵਿਚ ੬ ਮਹੀਨੇ ਸੇਵਾ ਕੀਤੀ। ਇਸ ਸਮੇਂ ਇਨ੍ਹਾਂ ਦੇ ਇਕਲੌਤੇ ਪੁੱਤਰ ਕਾਕਾ ਤਰਲੋਕ ਸਿੰਘ ਦੀ ਮੌਤ ਹੋ ਗਈ। ਭਾਈ ਸਾਹਿਬ ਨੇ ਭਾਣੇ ਵਿਚ ਰਾਜ਼ੀ ਰਹਿ ਕੇ ਗੁਰਬਾਣੀ ਦਾ ਕੀਰਤਨ ਕਰਦੇ ਹੋਏ ਬੱਚੇ ਦਾ ਅੰਤਮ ਸਸਕਾਰ ਕੀਤਾ। ਇਨ੍ਹਾਂ ਨੇ ਆਪਣੀ ਸਿੰਘਣੀ ਨੂੰ ਵੀ ਕਿਹਾ ਕਿ ਵਾਹਿਗੁਰੂ ਨੇ ਆਪਣੀ ਅਮਾਨਤ ਵਾਪਸ ਲੈ ਲਈ ਤਾਂ ਸ਼ੋਕ ਨਹੀਂ ਕਰਨਾ, ਸਗੋਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ। ਅੰਤ ਸਮੇਂ ਉਹ ਦੇਹ ਅਧਿਆਸ ਤੋ ਉੱਚੇ ਹੋ ਚੁੱਕੇ ਸਨ ਅਤੇ

ਇਸ ਅਵਸਥਾ ਨੂੰ ਪ੍ਰਾਪਤ ਹੋ ਚੁੱਕੇ ਸਨ:

*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੫)*

ਉਨ੍ਹਾਂ ਨੇ ਆਪਣੇ ਪਰਵਾਰ ਨੂੰ ਹਦਾਇਤ ਕੀਤੀ ਕਿ ਉਨ੍ਹਾਂ ਦੇ ਸਰੀਰ ਤਿਆਗਣ 'ਤੇ ਕਿਸੇ ਨੇ ਵਿਰਲਾਪ ਨਹੀਂ ਕਰਨਾ ਸਗੋਂ ਸ਼ਬਦ ਕੀਰਤਨ ਅਤੇ ਸ਼ੁਕਰਾਨਾ ਹੀ ਕਰਨਾ ਹੈ। ਆਪ ਜੀ ਦੀ ਸੁਪਤਨੀ ਨੇ ਵੀ ਹੰਝੂ ਨਹੀਂ ਵਹਾਏ ਸਗੋਂ ਬਾਕੀ ਰਹਿੰਦੀ ਉਮਰ ਵਿਚ ਬਹਾਦਰੀ ਸਾਕੇ ਲਿਖ ਕੇ ਛੰਦ ਗਾਏ ਅਤੇ ਨਾਮ ਸਿਮਰਨ ਵਿਚ ਰੰਗੀਜ ਕੇ ਆਪਣਾ ਜੀਵਨ ਸਕਾਰਥਾ ਕੀਤਾ। ਪੰਜਾ ਸਾਹਿਬ ਦੇ ਇਨ੍ਹਾਂ ਦੂਲਿਆਂ ਨੂੰ ਬੇਹੱਦ ਗੰਭੀਰ ਹਾਲਤ ਵਿਚ ਗੁਰਦੁਆਰਾ ਸਾਹਿਬ ਵਿਖੇ ਲਿਆਂਦਾ ਗਿਆ ਜਿੱਥੋਂ ਦੀ ਪਾਵਨ ਗੁਰੂ ਛੋਹ ਪ੍ਰਾਪਤ ਧਰਤੀ 'ਤੇ ਸਰੀਰ ਤਿਆਗ ਕੇ ਇਹ ਗੁਰੂ ਚਰਨਾਂ ਵਿਚ ਜਾ ਬਿਰਾਜੇ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਨੇ ਬਹੁਤ ਹੀ ਪਿਆਰ ਸਤਿਕਾਰ ਨਾਲ ਗੁਰਬਾਣੀ ਅਲਾਪਦੇ ਹੋਏ ਇਨ੍ਹਾਂ ਦੋਹਾਂ ਸ਼ਹੀਦਾਂ ਦਾ ਅੰਤਮ ਸਸਕਾਰ ਕੀਤਾ। ਜਿਵੇਂ ਹਨ੍ਹੇਰੀ ਰਾਤ ਵਿਚ ਡਲਕਦੇ ਤਾਰੇ ਆਪਣੇ ਲੋਅ ਨਾਲ ਭੁੱਲੇ ਭਟਕੇ ਮੁਸਾਫ਼ਰਾਂ ਨੂੰ ਸੇਧ ਦਿੰਦੇ ਹਨ, ਇਸੇ ਤਰ੍ਹਾਂ ਪੰਜਾ ਸਾਹਿਬ ਦੇ ਸ਼ਹੀਦ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਿੱਖੀ ਸਿਦਕ, ਸੇਵਾ ਅਤੇ ਕੁਰਬਾਨੀ ਦਾ ਪ੍ਰਕਾਸ਼ ਦਿੰਦੇ ਰਹਿਣਗੇ। ਇਨ੍ਹਾਂ ਮਹਾਨ ਸ਼ਹੀਦਾਂ ਦੀ ਸ਼ਹਾਦਤ ਦੀ ਯਾਦ ਵਿਚ ਮਨਾਏ ਜਾ ਰਹੇ ੧੦੦-ਸਾਲਾ ਸ਼ਹੀਦੀ ਸਾਕੇ ਨਤਮਸਤਕ ਹੁੰਦੇ ਹੋਏ ਅਸੀਂ ਕਾਵਿਕ ਸ਼ਰਧਾਂਜਲੀ ਭੇਟ ਕਰਦੇ ਹਾਂ:

*ਜੋ ਪਰਉਪਕਾਰ ਖਾਤਰ ਰੇਲ ਦੀ ਪਟੜੀ 'ਤੇ ਵਿਛ ਜਾਂਦੇ,*
*ਫਰਿਸ਼ਤੇ ਖਾਕ ਚੁੰਮਦੇ ਨੇ ਉਨ੍ਹਾਂ ਪਾਵਨ ਸਰੀਰਾਂ ਦੀ।*
*ਉਹ ਮੰਗਦੇ ਖੈਰ ਰੱਬ ਤੋਂ ਖੋਪਰਾਂ ਦੇ ਕਾਸਿਆਂ ਅੰਦਰ*
*ਅਨੋਖੀ ਮੌਜ ਹੁੰਦੀ ਏ ਉਨ੍ਹਾਂ ਸ਼ਾਹੀ ਫਕੀਰਾਂ ਦੀ।*
*ਪਤੰਗੇ ਇਸ਼ਕ ਵਿਚ ਚੁੰਮ ਜਾਂਵਦੇ ਲਹੂ ਪੀਣੀਆਂ ਲਾਟਾਂ. . .*
*ਉਨ੍ਹਾਂ ਦੇ ਖ਼ੂਨ ਵਿੱਚੋਂ ਇਸ਼ਕ ਦਾ ਸੰਗੀਤ ਝਰਦਾ ਏ*
*ਤੇ ਲਾਵਾ ਬਣ ਕੇ ਫੁੱਟਦੀ ਹੈ ਅਣਖ ਮਰੀਆਂ ਜ਼ਮੀਰਾਂ ਦੀ।*

■

ਨਾਮ ਜਪੋ, ਕਿਰਤ ਕਰੋ, ਵੰਡ ਛਕੋ

# ਸੰਖੇਪ ਜੀਵਨ ਸ਼ਹੀਦ ਭਾਈ ਭਾਈ ਕਰਮ ਸਿੰਘ ਜੀ
# ਸਾਕਾ ਸ੍ਰੀ ਪੰਜਾ ਸਾਹਿਬ

*-ਡਾ. ਹਰਪ੍ਰੀਤ ਕੌਰ**

ਸਿੱਖ ਇਤਿਹਾਸ ਯੁੱਧਾਂ, ਘੱਲੂਘਾਰਿਆਂ, ਸਾਕਿਆਂ, ਮੋਰਚਿਆਂ ਆਦਿ ਵਿਚ ਜੂਝਣ ਵਾਲੇ ਅਣਗਿਣਤ ਸ਼ਹੀਦਾਂ ਦੀ ਦਾਸਤਾਨ ਦੀ ਗਵਾਹੀ ਭਰਦਾ ਹੈ। ਸ਼ਹੀਦਾਂ ਦੀਆਂ ਲਾਸਾਨੀ ਕਰਨੀਆਂ ਨੇ ਦੁਨੀਆ ਦੇ ਇਤਿਹਾਸ ਵਿਚ ਸਿੱਖ ਤਵਾਰੀਖ਼ ਨੂੰ ਵਿਲੱਖਣ ਥਾਂ ਬਖ਼ਸ਼ੀ ਹੈ। ਜਦ ਪੰਥ ਖਾਤਰ ਸ਼ਹੀਦ ਹੋਣ ਦਾ ਸਮਾਂ ਆਉਂਦਾ ਹੈ ਤਾਂ ਸਿੱਖ ਨੂੰ ਚਾਅ ਚੜ੍ਹ ਜਾਂਦਾ ਹੈ। ਸ਼ਹੀਦੀਆਂ ਭਰੇ ਸਿੱਖ ਇਤਿਹਾਸ ਵਿਚ ਸਾਕਾ ਸ੍ਰੀ ਪੰਜਾ ਸਾਹਿਬ ਦੀ ਵਿਲੱਖਣ ਦਾਸਤਾਨ ਹੈ। ਇਸ ਸਾਕੇ ਨੇ ਦੱਸਿਆ ਕਿ ਜਿੱਥੇ ਵਲੀ ਕੰਧਾਰੀ ਦੀ ਹਉਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥ ਦੇ ਪੰਜੇ ਨਾਲ ਚੂਰ-ਚੂਰ ਕਰ ਦਿੱਤਾ, ਉੱਥੇ ਉਸ ਪੱਥਰ ਨੂੰ ਪਵਿੱਤਰਤਾ ਬਖ਼ਸ਼ ਕੇ ਅਮਰ ਕਰ ਦਿੱਤਾ ਜੋ ਵਲੀ ਕੰਧਾਰੀ ਨੇ ਹੰਕਾਰ ਵਿਚ ਗੁਰੂ ਪਾਤਸ਼ਾਹ ਵੱਲ ਰੇੜ੍ਹਿਆ ਸੀ। ਉਸੇ ਤਰ੍ਹਾਂ ਹੀ ਅੰਗਰੇਜ਼ ਹਕੂਮਤ ਦੀ ਅਹੰਕਾਰੀ ਬਿਰਤੀ ਨੂੰ ਰੂਪਮਾਨ ਕਰਦੀ ਤੇਜ਼ ਰੇਲ ਗੱਡੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੇ ਸਹਿਜ ਵਿਚ ਹੀ ਸਰੀਰ ਭੇਟਾ ਰਾਹੀਂ ਰੋਕ ਕੇ ਸਿੱਖ ਪੰਥ ਦੀ ਸ਼ਕਤੀ ਦੇ ਦਰਸ਼ਨ ਕਰਵਾ ਦਿੱਤੇ। ਸਾਕਾ ਸ੍ਰੀ ਪੰਜਾ ਸਾਹਿਬ ਦੌਰਾਨ ਜਿੱਥੇ ਕਈ ਸਿੱਖ ਜ਼ਖ਼ਮੀ ਹੋਏ, ਉੱਥੇ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਸ਼ਹੀਦੀਆਂ ਪਾ ਗਏ। ਹਥਲੇ ਲੇਖ ਵਿਚ ਸ਼ਹੀਦ ਭਾਈ ਕਰਮ ਸਿੰਘ ਦੇ ਜੀਵਨ ਉੱਪਰ ਚਰਚਾ ਕਰਨ ਦਾ ਜਤਨ ਕੀਤਾ ਗਿਆ ਹੈ।

ਜ਼ਿਆਦਾਤਰ ਵਿਦਵਾਨਾਂ ਨੇ ਭਾਈ ਕਰਮ ਸਿੰਘ ਦਾ ਜਨਮ ਗੁਰਸਿੱਖ ਪਰਵਾਰ ਵਿਚ ਭਾਈ ਭਗਵਾਨ ਸਿੰਘ ਦੇ ਗ੍ਰਹਿ ਵਿਖੇ ਮਾਤਾ ਰੂਪ ਕੌਰ ਦੀ ਕੁੱਖੋਂ ੧੪ ਨਵੰਬਰ, ੧੮੮੫ ਈ. ਨੂੰ ਹੋਣਾ ਦੱਸਿਆ ਹੈ।[੧] ਭਾਈ ਭਗਵਾਨ ਸਿੰਘ ਜੀ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਪੋਤ ਨੂੰਹ ਦੇ ਪਿਤਾ ਜੀ ਸਨ। ਉਹ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਦੇ ਮਹੰਤ ਸਨ ਅਤੇ ਪੂਰਨ ਤੌਰ 'ਤੇ ਗੁਰਸਿੱਖ ਰਹਿਣੀ ਵਾਲੇ ਸਨ। ਘਰ ਆਏ ਗੁਰਸਿੱਖਾਂ ਦੀ ਸੇਵਾ ਕਰਨੀ, ਪਰਸ਼ਾਦਾ ਛਕਾਉਣਾ, ਗਰਮੀਆਂ ਦੇ ਸਮੇਂ ਚੁਰਸਤੇ ਵਿਚ ਖਲੋ ਕੇ ਰਾਹੀਆਂ ਨੂੰ ਗੜਵੇ ਨਾਲ ਜਲ ਛਕਾਉਣਾ, ਉਨ੍ਹਾਂ ਦਾ ਨਿੱਤ ਦਾ ਕਰਮ ਸੀ। ਇਸ ਕਰਕੇ ਉਨ੍ਹਾਂ ਨੂੰ 'ਗੜਵੇ ਵਾਲੇ ਮਹੰਤ' ਵੀ ਕਿਹਾ ਜਾਂਦਾ ਸੀ। ਇਸੇ ਕਾਰਨ ਹੀ ਮਹਾਰਾਜਾ ਕਰਮ ਸਿੰਘ ਪਟਿਆਲਾ ਨੇ ਰਿਆਸਤ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਬਣੇ ਬੁੰਗੇ ਦਾ ਪ੍ਰਬੰਧ ਭਾਈ ਭਗਵਾਨ ਸਿੰਘ ਨੂੰ ਦੇ ਦਿੱਤਾ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.+੯੧੯੬੪੬੭੮੫੯੯੮.*

ਸੀ। ਇਲਾਕੇ ਦੀ ਸੰਗਤ ਕੋਲੋਂ ਭਾਈ ਭਗਵਾਨ ਸਿੰਘ ਜੀ ਦੀ ਮਹਿਮਾ ਸੁਣ ਕੇ ਮਹਾਰਾਜਾ ਕਰਮ ਸਿੰਘ ਦੁਆਰਾ ਉਨ੍ਹਾਂ ਨੂੰ ਪਟਿਆਲਾ ਵਿਖੇ ਦਰਸ਼ਨ ਦੇਣ ਲਈ ਬੁਲਾਇਆ ਗਿਆ ਅਤੇ ਉਨ੍ਹਾਂ ਦੀ ਸਵਾਰੀ ਲਈ ਹਾਥੀ ਵੀ ਭੇਜਿਆ ਗਿਆ। ਭਾਈ ਭਗਵਾਨ ਸਿੰਘ ਪ੍ਰਤੀ ਬਾਕੀ ਮਹੰਤਾਂ ਦੇ ਰੁੱਖੇ ਵਿਵਹਾਰ ਨੂੰ ਵੇਖ ਕੇ ਮਹਾਰਾਜਾ ਪਟਿਆਲਾ ਨੇ ਉਨ੍ਹਾਂ ਨੂੰ ਅਜਿਹੀ ਕੁਸੰਗਤ ਵਿੱਚੋਂ ਨਿਕਲ ਕੇ ਪਟਿਆਲੇ ਨਿਵਾਸ ਕਰਨ ਦੀ ਬੇਨਤੀ ਕੀਤੀ। ਭਾਈ ਕਰਮ ਸਿੰਘ ਦੇ ਪਿਤਾ ਜੀ ਨੇ ਬੇਨਤੀ ਪ੍ਰਵਾਨ ਕਰਦਿਆਂ ਪਟਿਆਲੇ ਨਿਵਾਸ ਕਰਨਾ ਸਵੀਕਾਰ ਕੀਤਾ ਅਤੇ ਸ੍ਰੀ ਅਨੰਦਪੁਰ ਸਾਹਿਬ ਵਾਲਾ ਮਕਾਨ ਇਕ ਗਰੀਬ ਸਿੱਖ ਨੂੰ ਅਰਦਾਸ ਕਰ ਦਿੱਤਾ। ਕੁਝ ਸਮੇਂ ਬਾਅਦ ਉਹ ਮਕਾਨ ਡਿੱਗਣ ਕਾਰਨ ਉਸ ਵਿੱਚੋਂ ਬਹੁਤ ਸਾਰਾ ਧਨ ਨਿਕਲਿਆ। ਭਾਈ ਭਗਵਾਨ ਸਿੰਘ ਨੂੰ ਧਨ ਲਿਜਾਣ ਲਈ ਸੁਨੇਹਾ ਭੇਜਿਆ ਗਿਆ ਪਰ ਭਾਈ ਸਾਹਿਬ ਨੇ ਕਿਹਾ ਕਿ ਜੇ ਉਹ ਮੇਰਾ ਧਨ ਹੁੰਦਾ ਤਾਂ ਮੇਰੀ ਮਕਾਨ-ਮਾਲਕੀ ਸਮੇਂ ਨਿਕਲਦਾ ਪਰ ਹੁਣ ਮੈਂ ਮਕਾਨ ਦਾ ਮਾਲਕ ਨਹੀਂ। ਜਿਸਦੀ ਮਾਲਕੀ ਸਮੇਂ ਧਨ ਨਿਕਲਿਆ, ਉਸ ਧਨ ਦਾ ਵੀ ਉਹੀ ਮਾਲਕ ਹੈ। ਇਸ ਵਿੱਚੋਂ ਮੈਂ ਇਕ ਪਾਈ ਵੀ ਨਹੀਂ ਲਵਾਂਗਾ। ਅਜਿਹੀ ਕਰਨੀ ਵਾਲੇ ਮਹਾਨ ਗੁਰਸਿੱਖ ਭਾਈ ਕਰਮ ਸਿੰਘ ਜੀ ਦੇ ਪਿਤਾ ਜੀ ਸਨ। ਇਸ ਤਰ੍ਹਾਂ ਨਿਸ਼ਕਾਮ ਸੇਵਾ, ਸੰਤੋਖ ਅਤੇ ਅਡੋਲਤਾ ਵਰਗੇ ਗੁਣਾਂ ਨਾਲ ਭਰਪੂਰ ਗੁਰਸਿੱਖੀ ਜੀਵਨ ਦੀ ਦਾਤ ਭਾਈ ਕਰਮ ਸਿੰਘ ਜੀ ਨੂੰ ਵਿਰਸੇ ਵਿਚ ਪ੍ਰਾਪਤ ਹੋਈ ਸੀ।

ਭਾਈ ਕਰਮ ਸਿੰਘ ਦੇ ਤਿੰਨ ਭਰਾ-ਭਾਈ ਅਤਰ ਸਿੰਘ, ਭਾਈ ਗੁਰਦਿੱਤ ਸਿੰਘ ਅਤੇ ਭਾਈ ਹੀਰਾ ਸਿੰਘ ਸਨ ਜੋ ਉਨ੍ਹਾਂ ਤੋਂ ਵੱਡੇ ਸਨ। ਭਾਈ ਕਰਮ ਸਿੰਘ ਦਾ ਪਹਿਲਾਂ ਨਾਂ ਸੰਤ ਸਿੰਘ ਸੀ। ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚੋਂ *"ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥"* ਵਾਲਾ ਸ਼ਬਦ ਪ੍ਰੇਮ ਨਾਲ ਪੜ੍ਹਿਆ ਕਰਦੇ ਸਨ। ਸਾਥੀਆਂ ਨਾਲ ਖੇਡਦੇ ਸਮੇਂ ਵੀ ਭਾਈ ਕਰਮ ਸਿੰਘ ਰੱਬੀ ਪ੍ਰੇਮ ਵਿਚ ਭਿੱਜ ਕੇ ਸ਼ਬਦ ਗਾਇਨ ਕਰਦੇ ਸਨ। ਉਨ੍ਹਾਂ ਨੂੰ ਰਾਗ ਵਿੱਦਿਆ ਦਾ ਬਹੁਤ ਸ਼ੌਂਕ ਸੀ। ਕੀਰਤਨ ਦੀ ਸਿਖਲਾਈ ਉਨ੍ਹਾਂ ਨੇ ਆਪਣੇ ਪਿਤਾ ਜੀ ਪਾਸੋਂ ਪ੍ਰਾਪਤ ਕੀਤੀ ਸੀ। ਉਹ ਆਸਾ ਕੀ ਵਾਰ ਦਾ ਬਹੁਤ ਰਸਭਿੰਨਾ ਕੀਰਤਨ ਕਰਦੇ ਸਨ ਅਤੇ ਕਥਾ ਕਰਨ ਵਿਚ ਵੀ ਮੁਹਾਰਤ ਰੱਖਦੇ ਸਨ। ਗੁਰਬਾਣੀ ਪ੍ਰਤੀ ਲਗਨ, ਕੀਰਤਨ ਲਈ ਪ੍ਰੇਮ ਅਤੇ ਪੰਥ ਲਈ ਸੇਵਾ ਦੀ ਭਾਵਨਾ ਵਧਣ ਨਾਲ ਭਾਈ ਸਾਹਿਬ ਦਾ ਜੀਵਨ ਵਧੇਰੇ ਉਚਾ ਸੁੱਚਾ ਹੋ ਗਿਆ।

ਆਪ ਜੀ ਦਾ ਅਨੰਦ ਕਾਰਜ ਬੀਬੀ ਕਿਸ਼ਨ ਕੌਰ ਜੀ ਨਾਲ ਹੋਇਆ ਸੀ। ਭਾਈ ਕਰਮ ਸਿੰਘ ਜੀ ਦੇ ਪਿਤਾ ਜੀ ਦੇ ਪਟਿਆਲਾ ਵਿਖੇ ਅਕਾਲ ਚਲਾਣੇ ਤੋਂ ਬਾਅਦ ਉਨ੍ਹਾਂ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਮਹੰਤ ਥਾਪਿਆ ਗਿਆ। ਉਹ ਪੂਰਨ ਗੁਰ ਮਰਯਾਦਾ ਨਾਲ ਇਸ ਸੇਵਾ ਨੂੰ ਨਿਭਾਉਂਦੇ ਸਨ ਅਤੇ ਜਾਤ-ਪਾਤ ਤੇ ਊਚ-ਨੀਚ ਦੇ ਭੇਦ ਭਾਵ ਤੋਂ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਮੁਕਤ ਰੱਖਦੇ ਸਨ। ਜਿਸ ਕਾਰਨ ਜਾਤ-ਪਾਤ ਨੂੰ ਮੰਨਣ ਵਾਲੇ ਪੁਜਾਰੀ ਭਾਈ ਸਾਹਿਬ ਨਾਲ ਈਰਖਾ ਕਰਦੇ ਸਨ।

ਗੁਰ ਅਸਥਾਨਾਂ ਦੀ ਯਾਤਰਾ ਕਰਨ ਦੀ ਇੱਛਾ ਦੇ ਮਨੋਰਥ ਨਾਲ ਉਹ ਸ੍ਰੀ ਹਜ਼ੂਰ ਸਾਹਿਬ ਗਏ ਅਤੇ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਦੌਰਾਨ ਹੀ ਉਨ੍ਹਾਂ ਨੇ ਅੰਮ੍ਰਿਤ ਛਕਿਆ ਅਤੇ ਉਨ੍ਹਾਂ ਦਾ ਨਾਂ ਕਰਮ ਸਿੰਘ ਰੱਖਿਆ ਗਿਆ।[੨] ਜਦੋਂ ਉਹ ਸ੍ਰੀ ਅਨੰਦਪੁਰ ਸਾਹਿਬ ਵਾਪਸ ਪਰਤੇ ਤਾਂ ਉਸ ਸਮੇਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਪੂਰੇ ਜ਼ੋਰਾਂ 'ਤੇ ਸੀ। ਇਨ੍ਹਾਂ ਦਿਨਾਂ ਵਿਚ ਗੁਰੂ ਕੇ ਬਾਗ਼ ਦਾ ਮੋਰਚਾ ਵੀ ਲੱਗਾ ਹੋਇਆ ਸੀ। ਭਾਈ ਕਰਮ ਸਿੰਘ ਦੀ ਦਿਲੀ ਇੱਛਾ ਪੰਥ ਦੀ ਸੇਵਾ ਕਰਨ ਦੀ ਸੀ। ਇਸ ਕਾਰਨ ਉਨ੍ਹਾਂ ਨੇ ਮਹੰਤੀ ਅਤੇ ਜੱਦੀ ਵਿਰਾਸਤ ਦੇ ਖਿਆਲ ਨੂੰ ਛੱਡ ਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦਾ ਪ੍ਰਬੰਧ ਪੰਥ ਹਵਾਲੇ ਕਰ ਦਿੱਤਾ ਅਤੇ ਆਪ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਮਨੋਰਥ ਗੁਰ-ਮਰਯਾਦਾ ਤੋਂ ਉਲਟ ਗਤੀਵਿਧੀਆਂ ਕਰਦੇ, ਮਹੰਤਾਂ ਹੱਥੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣਾ ਸੀ, ਉੱਥੇ ਭਾਈ ਭਗਵਾਨ ਸਿੰਘ ਅਤੇ ਭਾਈ ਕਰਮ ਸਿੰਘ ਵਰਗੇ ਮਹੰਤ ਵੀ ਸਨ ਜਿਨ੍ਹਾਂ ਦਾ ਜੀਵਨ ਗੁਰਸਿੱਖੀ ਨਾਲ ਓਤਪੋਤ ਸੀ। ਉਨ੍ਹਾਂ ਨੂੰ ਕਿਸੇ ਜਾਇਦਾਦ ਦਾ ਲਾਲਚ ਨਹੀਂ ਸੀ। ਉਹ ਆਪਣਾ ਜੀਵਨ ਪੰਥਕ ਸੇਵਾ ਵਿਚ ਲਗਾ ਕੇ ਗੁਰੂ ਦੇ ਲੇਖੇ ਲਗਾਉਣਾ ਚਾਹੁੰਦੇ ਸਨ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਭਾਈ ਕਰਮ ਸਿੰਘ ਨੇ ਪੰਥਕ ਭਾਵਨਾ ਨਾਲ ਸੇਵਾ ਕੀਤੀ। ਇਸ ਦੌਰਾਨ ਇਨ੍ਹਾਂ ਦੀ ਧਰਮ ਪਤਨੀ ਬੀਬੀ ਕਿਸ਼ਨ ਕੌਰ ਨੇ ਵੀ ਗੁਰੂ ਕੇ ਲੰਗਰ ਅਤੇ ਜ਼ਖ਼ਮੀਆਂ ਦੀ ਸੇਵਾ ਕਰ ਕੇ ਪੰਥਕ ਸੇਵਾ ਵਿਚ ਆਪਣਾ ਹਿੱਸਾ ਪਾਇਆ। ਇਸ ਤੋਂ ਬਾਅਦ ਉਹ ਸ੍ਰੀ ਪੰਜਾ ਸਾਹਿਬ ਦੇ ਦਰਸ਼ਨ ਕਰਨ ਲਈ ਰਵਾਨਾ ਹੋ ਗਏ। ਇੱਥੇ ਵੀ ਉਹ ਕਥਾ ਅਤੇ ਕੀਰਤਨ ਰਾਹੀਂ ਸੰਗਤ ਨੂੰ ਨਿਹਾਲ ਕਰਦੇ ਸਨ। ਉਨ੍ਹਾਂ ਦੁਆਰਾ ਕੀਤਾ ਕੀਰਤਨ ਅਤੇ ਕਥਾ ਸ੍ਰੋਤਿਆਂ ਉੱਪਰ ਡੂੰਘਾ ਅਸਰ ਕਰਦੇ ਸਨ।[੩] ਉਨ੍ਹਾਂ ਦੀ ਪਤਨੀ ਵੀ ਗੁਰੂ ਕੇ ਲੰਗਰ ਵਿਚ ਸੇਵਾ ਕਰਦੀ ਸੀ। ਸੰਗਤ ਵਿਚ ਭਾਈ ਕਰਮ ਸਿੰਘ ਦੀ ਸ਼ਖ਼ਸੀਅਤ ਦਾ ਕਾਫ਼ੀ ਪ੍ਰਭਾਵ ਸੀ। ਉਨ੍ਹਾਂ ਦਾ ਭਰਿਆ ਚਿਹਰਾ, ਸੁੰਦਰ ਕਾਲਾ ਦਾਹੜਾ, ਮਿੱਠਾ ਸੁਭਾਅ ਹਰ ਇਕ ਦੀ ਖਿੱਚ ਦਾ ਕਾਰਨ ਬਣਦਾ ਸੀ। ਕੁਝ ਹੀ ਸਮੇਂ ਦੌਰਾਨ ਸੰਗਤ ਦੇ ਦਿਲ ਵਿਚ ਆਪ ਜੀ ਲਈ ਅਥਾਹ ਪਿਆਰ ਅਤੇ ਸਤਿਕਾਰ ਦੀ ਭਾਵਨਾ ਪੈਦਾ ਹੋ ਚੁੱਕੀ ਸੀ।

੩੦ ਅਕਤੂਬਰ, ੧੯੨੨ ਈ. ਨੂੰ ਸ੍ਰੀ ਪੰਜਾ ਸਾਹਿਬ ਦਾ ਸਾਕਾ ਵਾਪਰਿਆ। ਇਸ ਦਿਨ ਆਪਣੇ ਨੇਮ ਅਨੁਸਾਰ ਅੰਮ੍ਰਿਤ ਵੇਲੇ ਆਸਾ ਕੀ ਵਾਰ ਦਾ ਕੀਰਤਨ ਕਰਦਿਆਂ ਭਾਈ ਕਰਮ ਸਿੰਘ ਨੇ ਪ੍ਰੇਮ ਵਿਚ *"ਪਖਾ ਫੇਰੀ ਪਾਣੀ ਢੋਵਾ"* ਅਤੇ *"ਮਰਉ ਤ ਹਰਿ ਕੈ ਦੁਆਰ"* ਸ਼ਬਦਾਂ ਦਾ ਗਾਇਨ ਕੀਤਾ। ਇਕ ਸਿੱਖ ਨੇ ਦੀਵਾਨ ਵਿਚ ਗੁਰੂ ਕਾ ਬਾਗ਼ ਮੋਰਚੇ ਦੇ ਸੰਬੰਧ ਵਿਚ ਗ੍ਰਿਫ਼ਤਾਰ ਹੋਏ ਅਕਾਲੀ ਕੈਦੀਆਂ ਦੀ ਸਪੈਸ਼ਲ ਰੇਲ ਗੱਡੀ ਆਉਣ ਬਾਰੇ ਸੂਚਨਾ ਦਿੱਤੀ, ਜੋ ਕਿ ਅਟਕ ਜੇਲ੍ਹ ਨੂੰ ਜਾਣ ਸਮੇਂ ਹਸਨ ਅਬਦਾਲ ਸਟੇਸ਼ਨ ਤੋਂ ਲੰਘ ਕੇ ਜਾਣੀ ਸੀ। ਇਸ ਖ਼ਬਰ ਨੇ ਸੰਗਤ ਵਿਚ ਸਿਰੜੀ ਯੋਧਿਆਂ ਦੇ ਦਰਸ਼ਨ ਅਤੇ ਸੇਵਾ ਕਰਨ ਦੀ ਤਾਂਘ ਪੈਦਾ ਕਰ ਦਿੱਤੀ।[੪] ਗਿਆਨੀ ਖ਼ਜਾਨ ਸਿੰਘ ਅਨੁਸਾਰ— "ਬਾਣੀ

ਦੇ ਰਸੀਏ ਭਾਈ ਕਰਮ ਸਿੰਘ ਜੀ ਨੇ ਕਿਹਾ, ਖਾਲਸਾ ਜੀ ਅਸੀਂ ਤਾਂ ਆਸਾ ਦੀ ਵਾਰ ਦਾ ਭੋਗ ਪਾ ਕੇ ਆਵਾਂਗੇ ਪਰ ਦੇਖ ਲੈਣਾ ਅਸੀ ਭਾਵੇਂ ਸਭ ਤੋਂ ਪਿੱਛੇ ਟੁਰਾਂਗੇ ਪਰ ਪਹੁੰਚਾਂਗੇ ਸਭ ਤੋਂ ਪੈਹਲਾਂ। " ਭਾਈ ਕਰਮ ਸਿੰਘ ਆਸਾ ਕੀ ਵਾਰ ਦੀ ਸਮਾਪਤੀ ਕਰ ਕੇ ਅਰਦਾਸ ਕਰਨ ਉਪਰੰਤ ਸ਼ਬਦ ਪੜ੍ਹਦੇ ਪਲੇਟਫਾਰਮ ਪਰ ਪੁੱਜੇ।[੫]

ਇਲਾਕੇ ਦੀ ਸੰਗਤ ਨੇ ਸਿੱਖਾਂ ਦੇ ਸਵਾਗਤ ਲਈ ਗੁਰੂ ਕੇ ਲੰਗਰ ਦਾ ਪ੍ਰਬੰਧ ਕਰਨ ਸੰਬੰਧੀ ਗੁਰਮਤਾ ਕੀਤਾ। ਸੰਗਤ ਕੋਲੋਂ ਜੋ ਵੀ ਰਸਦ ਦੁੱਧ, ਫ਼ਲ, ਪਾਣੀ ਅਤੇ ਹੋਰ ਵਸਤਾਂ ਆਦਿਕ ਦਾ ਪ੍ਰਬੰਧ ਹੋਇਆ, ਉਹ ਲੈ ਕੇ ਹਸਨ ਅਬਦਾਲ ਸਟੇਸ਼ਨ ਉੱਪਰ ਪਹੁੰਚ ਗਈਆਂ। ਸਟੇਸ਼ਨ ਮਾਸਟਰ ਕੋਲੋਂ ਜਾਣਕਾਰੀ ਮਿਲੀ ਕਿ ਰੇਲ ਗੱਡੀ ਏਥੇ ਨਹੀਂ ਰੁਕੇਗੀ, ਸਿੱਧੀ ਅੱਗੇ ਹੀ ਲੰਘ ਜਾਵੇਗੀ ਪਰ ਸੰਗਤ ਰੇਲ ਗੱਡੀ ਵਿਚ ਆ ਰਹੇ ਗ੍ਰਿਫ਼ਤਾਰ ਸਿੰਘਾਂ ਦੀ ਸੇਵਾ ਕਰਨ ਲਈ ਤਤਪਰ ਸੀ। ਸੰਗਤ ਦੇ ਉਤਸ਼ਾਹ ਨੂੰ ਵੇਖਦਿਆਂ ਹੋਇਆਂ ਸਟੇਸ਼ਨ ਮਾਸਟਰ ਨੇ ਕਿਹਾ ਕਿ ਜੇ ਮੈਂ ਗੱਡੀ ਰੋਕ ਸਕਦਾ ਹੁੰਦਾ ਤਾਂ ਜ਼ਰੂਰ ਰੋਕਦਾ ਪਰ ਮੈਨੂੰ ਵੀ ਉੱਪਰੋਂ ਹੁਕਮ ਹੈ ਕਿ ਏਥੇ ਗੱਡੀ ਖੜੀ ਨਾ ਕੀਤੀ ਜਾਵੇ। ਇਹ ਸੁਣ ਕੇ ਸਿੱਖਾਂ ਨੇ ਵਿਚਾਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਨੇ ਸੰਗਤ ਨੂੰ ਕਿਹਾ 'ਗੱਡੀ ਜ਼ਰੂਰ ਖੜੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਪ੍ਰਸ਼ਾਦ ਤੇ ਦੁਧ ਛਕਾਵਾਂਗੇ'।[੬] ਭਾਈ ਕਰਮ ਸਿੰਘ ਜੀ ਨੇ ਜੋਸ਼ ਵਿਚ ਆ ਕੇ ਕਿਹਾ, "ਜੇ ਤੈਨੂੰ ਤੇਰੇ ਮਾਲਕਾਂ ਦਾ ਹੁਕਮ ਹੈ, ਕਿ ਏਥੇ ਗੱਡੀ ਨਾ ਖਲੀ (ਖੜੀ) ਹੋਵੇ, ਤਾਂ ਸਾਨੂੰ ਸਾਡੇ ਅਰਸ਼ੀ ਦਾਤੇ ਦਾ ਹੁਕਮ ਹੈ, ਕਿ ਗੱਡੀ ਖਲੀ ਕਰ ਦੇਈਏ"।[੭] ਗੁਰੂ ਦੀ ਰਹਿਮਤ ਨਾਲ ਸਿੱਖ ਕੀ ਨਹੀਂ ਕਰ ਸਕਦਾ? ਸਿੰਘਾਂ ਨੇ ਆਪਣੇ ਸੂਰਮਗਤੀਆਂ ਭਰੇ ਇਤਿਹਾਸ ਨੂੰ ਯਾਦ ਕੀਤਾ ਅਤੇ ਆਪਣੀ ਸੁਰਤ ਨੂੰ ਸ੍ਰੀ ਪੰਜਾ ਸਾਹਿਬ ਦੇ ਇਤਿਹਾਸ ਨਾਲ ਜੋੜਿਆ। ਸਿੰਘਾਂ ਯਾਦ ਕੀਤਾ ਕਿ ਇਸ ਸਥਾਨ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦੁਆਰਾ ਛੱਡੇ ਪੱਥਰ ਨੂੰ ਰੋਕ ਕੇ ਉਸ ਦਾ ਹੰਕਾਰ ਤੋੜਿਆ ਸੀ। ਸਿੱਖ ਵੀ ਉਸੇ ਪਾਤਸ਼ਾਹ ਦੇ ਸੇਵਕ ਹਨ। ਗੁਰੂ ਦੀ ਰਹਿਮਤ ਨਾਲ ਤਾਂ ਭਾਈ ਬਚਿੱਤਰ ਸਿੰਘ ਵਰਗੇ ਸੂਰਬੀਰਾਂ ਨੇ ਮਸਤ ਹਾਥੀ ਦਾ ਮੁਕਾਬਲਾ ਤਕ ਕਰ ਲਿਆ ਸੀ। ਜੇਕਰ ਗੁਰੂ ਦੀ ਕਿਰਪਾ ਹੋਵੇ ਤਾਂ ਸਿੱਖ ਰੇਲ ਗੱਡੀ ਤੱਕ ਰੋਕ ਸਕਦੇ ਹਨ। ਭਾਈ ਕਰਮ ਸਿੰਘ ਨੇ ਆਪ ਅਰਦਾਸ ਕੀਤੀ, "ਹੇ ਸੱਚੇ ਪਾਤਸ਼ਾਹ ਅਸੀਂ ਆਪ ਦੀਆਂ ਸੰਗਤਾਂ ਦੀ ਸੇਵਾ ਕਰਨ ਆਏ ਹਾਂ ਤੇ ਜ਼ਰੂਰ ਕਰ ਕੇ ਜਾਵਾਂਗੇ। ਇਸ ਰਸਤੇ ਜੇ ਸਾਡੇ ਸਰੀਰ ਭੀ ਲੱਗ ਜਾਣ ਤਾਂ ਸਾਨੂੰ ਬਲ ਬਖ਼ਸ਼ੀਂ ਅਰ ਅੰਗ ਸੰਗ ਸਹਾਇਤਾ ਕਰੀਂ।"[੮] ਇਸ ਤਰ੍ਹਾਂ ਸਿੱਖਾਂ ਨੇ ਫ਼ੈਸਲਾ ਕੀਤਾ ਕਿ ਅਸੀਂ ਏਥੇ ਰੇਲ ਗੱਡੀ ਜ਼ਰੂਰ ਖੜੀ ਕਰਨੀ ਹੈ। ਇਸ ਲਈ ਭਾਵੇਂ ਸਾਨੂੰ ਆਪਣੀਆਂ ਜਾਨਾਂ ਤਕ ਕਿਉਂ ਨਾ ਨਿਛਾਵਰ ਕਰਨੀਆਂ ਪੈਣ। *"ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥"* ਉੱਪਰ ਪੂਰਨੇ ਪਾਉਂਦੇ ਹੋਏ ਸਿੰਘ ਰੇਲ ਦੀ ਪਟੜੀ ਉੱਪਰ ਜਾ ਬੈਠੇ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਸਭ ਤੋਂ ਅੱਗੇ ਸਨ। ਇਨ੍ਹਾਂ ਦੇ ਨਾਲ ਸ. ਗੰਗਾ ਸਿੰਘ, ਸ. ਨਿਹਾਲ ਸਿੰਘ, ਸ. ਤਾਰਾ ਸਿੰਘ, ਸ. ਫਕੀਰ ਸਿੰਘ,

ਸ. ਕਲਿਆਣ ਸਿੰਘ, ਹੋਰ ਸਿੰਘ ਅਤੇ ਸਿੰਘਣੀਆਂ ਵੀ ਸਨ।[੯] ਸਿੰਘਾਂ ਨੂੰ ਪਟੜੀ ਤੋਂ ਪਾਸੇ ਹਟਾਉਣ ਲਈ ਜੱਦੋਜਹਿਦ ਕੀਤੀ ਗਈ। ਰੇਲ ਗੱਡੀ ਆਈ ਪਰ ਮੌਤ ਦੇ ਭੈਅ ਤੋਂ ਮੁਕਤ ਸਿੰਘ ਅਡੋਲ ਪਟੜੀ ਉੱਪਰ ਬੈਠੇ ਰਹੇ। ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਸਰੀਰ ਇੰਜਣ ਹੇਠ ਆਉਣ ਨਾਲ ਪਿੰਜੇ ਗਏ। ਉਨ੍ਹਾਂ ਦਾ ਸਰੀਰ ਗੱਡੀ ਦੇ ਪਹੀਆਂ ਵਿਚ ਫਸਿਆ ਪਿਆ ਸੀ। ਦੋਵਾਂ ਸ਼ਹੀਦਾਂ ਦੇ ਅਜੇ ਸਾਹ ਚੱਲਦੇ ਸਨ। ਜਦੋਂ ਉਨ੍ਹਾਂ ਨੂੰ ਇੰਜਣ ਦੇ ਪਹੀਆ ਵਿੱਚੋਂ ਬਾਹਰ ਕੱਢਿਆ ਜਾਣ ਲੱਗਾ ਤਾਂ ਉਨ੍ਹਾਂ ਕਿਹਾ, "ਗੱਡੀ ਵਿਚ ਬੈਠੇ ਵੀਰਾਂ ਦੀ ਸੇਵਾ ਕਰ ਲਉ, ਫਿਰ ਸਾਡੀ ਸੰਭਾਲ ਕਰ ਲੈਣੀ।"[੧੦] ਅੰਤਿਮ ਸਾਹਾਂ ਤਕ ਸਿੰਘਾਂ ਦਾ ਧਿਆਨ ਜਥੇ ਦੇ ਸਿੰਘਾਂ ਨੂੰ ਲੰਗਰ ਛਕਾਉਣ ਵੱਲ ਸੀ। ਸ਼ਹੀਦ ਹੋਣ ਤੋਂ ਪਹਿਲਾਂ ਭਾਈ ਸਾਹਿਬ ਨੇ ਸੰਗਤ ਨੂੰ ਕਿਹਾ ਕਿ— "ਗੁਰੂ ਕੇ ਲਾਲਾਂ ਦੀ ਸੇਵਾ ਸੰਪੂਰਨ ਹੋ ਗਈ ਹੈ?" ਹਾਂ ਦਾ ਜੁਆਬ ਮਿਲਣ 'ਤੇ ਭਾਈ ਸਾਹਿਬ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਕਿ 'ਹੇ ਸੱਚੇ ਪਾਤਸ਼ਾਹ ਤੂੰ ਧੰਨ ਹੈ ਜੋ ਮੇਰੇ ਇਸ ਸਰੀਰ ਨੂੰ ਸੰਗਤਾਂ ਦੀ ਸੇਵਾ ਦੀ ਖਾਤਰ ਲਗਵਾ ਦਿੱਤਾ ਹੈ।"[੧੧]

ਭਾਈ ਸਾਹਿਬ ਦਾ ਸਰੀਰ ਇੰਜਣ ਦੇ ਪਹੀਆਂ ਵਿਚ ਫਸਿਆ ਹੋਇਆ ਸੀ ਪਰ ਫਿਰ ਵੀ ਉਹ ਅਨੰਦਮਈ ਅਵਸਥਾ ਵਿਚ ਸਨ। ਭਾਈ ਸਾਹਿਬ ਦੇ ਸਰੀਰ ਨੂੰ ਬਹੁਤ ਹੀ ਜ਼ਖ਼ਮੀ ਹਾਲਤ ਵਿਚ ਕੱਢਿਆ ਗਿਆ। ਸਿੰਘਾਂ ਨੇ ਨਿਡਰਤਾ ਦੀ ਮਿਸਾਲ ਪੇਸ਼ ਕਰਦਿਆਂ ਪਟੜੀ ਉੱਪਰ ਵਿਛ ਕੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਗੁਰੂ ਦੀ ਰਹਿਮਤ ਸਦਕਾ ਸਚਮੁੱਚ ਹੀ ਰੇਲ ਗੱਡੀ ਨੂੰ ਰੋਕ ਕੇ ਇਤਿਹਾਸ ਰਚ ਦਿੱਤਾ। ਗੁਰੂ ਦੇ ਪਿਆਰਿਆਂ ਨੇ ਸਿੱਖਾਂ ਦੇ ਲਾਸਾਨੀ ਸ਼ਹੀਦੀਆਂ ਦੇ ਇਤਿਹਾਸ ਨੂੰ ਫਿਰ ਦੁਹਰਾਅ ਦਿੱਤਾ। ਜਦੋਂ ਮੌਤ ਸਾਹਮਣੇ ਖੜੀ ਹੋਵੇ ਤਾਂ ਵੱਡੇ-ਵੱਡਿਆਂ ਦੇ ਹੌਂਸਲੇ ਡੋਲ ਜਾਂਦੇ ਹਨ ਪਰ ਸਿੰਘਾਂ ਦੁਆਰਾ ਗੁਰੂ ਦੇ ਅੱਗੇ ਕੀਤੀ ਹੋਈ ਅਰਦਾਸ ਨੇ ਇਹ ਕਲਾ ਵਰਤਾਈ। ਰੇਲ ਗੱਡੀ ਵਿਚਲੇ ਸਿੰਘਾਂ ਨੂੰ ਗੁਰੂ ਕਾ ਲੰਗਰ ਛਕਾਇਆ ਗਿਆ। ਸਾਰੀ ਪੁਲਿਸ ਹੈਰਾਨ ਹੋ ਕੇ ਪਿੱਛੇ ਖਲੋਤੀ ਸੀ। ਜਥੇਦਾਰ ਦੇ ਹੁਕਮ ਤੋਂ ਬਾਅਦ ਸੰਗਤ ਲਾਈਨ ਤੋਂ ਪਾਸੇ ਹਟੀ ਅਤੇ ਫਿਰ ਰੇਲ ਗੱਡੀ ਅੱਗੇ ਗਈ।[੧੨] ਇਸ ਦੌਰਾਨ ਕੁਝ ਸਮੇਂ ਬਾਅਦ ਭਾਈ ਕਰਮ ਸਿੰਘ ਸ਼ਹਾਦਤ ਦਾ ਜਾਮ ਪੀ ਗਏ। ਭਾਈ ਪ੍ਰਤਾਪ ਸਿੰਘ ਦੀ ਸ਼ਹੀਦੀ ਅਗਲੇ ਦਿਨ ਹੋਈ ਦੱਸੀ ਜਾਂਦੀ ਹੈ। ਗਿਆਨੀ ਸੋਹਣ ਸਿੰਘ ਸੀਤਲ ਨੇ ਗੱਡੀ ਛੰਦ ਰਾਹੀਂ ਭਾਈ ਕਰਮ ਸਿੰਘ ਜੀ ਦੀ ਸ਼ਹਾਦਤ ਦੇ ਦ੍ਰਿਸ਼ ਨੂੰ ਇਉਂ ਕਲਮਬੱਧ ਕੀਤਾ ਹੈ:-

*ਏਨੇ ਚਿਰ ਨੂੰ ਕਰਮ ਸਿੰਘ ਤਾਈਂ*
*ਚੁੱਕ ਕੇ ਲਿਆਈਆਂ ਸੰਗਤਾਂ*
*ਸਿੰਘ ਆਣ ਕੇ ਦੀਦਾਰੇ ਕੀਤੇ*
*ਜੇਲ੍ਹ ਜਾਣ ਵਾਲਿਆਂ ਦੇ*
*ਫ਼ਤਹਿ ਆਖ਼ਰੀ ਕਰਮ ਸਿੰਘ ਬੋਲੀ*
*ਓਧਰੋਂ ਸਵਾਸ ਮੁਕ ਗਏ*

*ਦੂਜਾ ਭਾਈ ਪਰਤਾਪ ਸਿੰਘ ਸੂਰਾ*
*ਜੀਹਨੇ ਬਾਹੀ ਜਥੇਦਾਰ ਦੀ*
*ਮੱਲ ਲਈ। ਮੱਲ ਲਈ!*
*ਖ਼ਾਲਸੇ ਨੇ ਰੱਤ ਡੋਲ ਕੇ ਗੱਡੀ ਠੱਲ੍ਹ ਲਈ*[੧੩]

ਸਿੱਖ ਇਤਿਹਾਸ ਸਚਮੁੱਚ ਹੀ ਸ਼ਹੀਦਾਂ ਦੇ ਖ਼ੂਨ ਨਾਲ ਸਿੰਜਿਆ ਹੋਇਆ ਹੈ। ਇਸ ਸਾਕੇ ਵਿਚ ਵੀ ਸ਼ਹੀਦਾਂ ਨੇ ਆਪਣਾ ਖ਼ੂਨ ਡੋਲ ਕੇ ਬੇਰੋਕ ਰੇਲ ਗੱਡੀ ਨੂੰ ਰੋਕ ਦਿੱਤਾ। ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਜੀ ਨੂੰ ਸਸਕਾਰ ਲਈ ਲਿਜਾਣ ਸਮੇਂ ਰਾਵਲਪਿੰਡੀ ਵਿਚ ਬਹੁਤ ਭਾਰੀ ਜਲੂਸ ਕੱਢਿਆ ਗਿਆ। ਇਸ ਜਲੂਸ ਵਿਚ ਲੱਗਭਗ ਪੰਦਰ੍ਹਾਂ ਹਜ਼ਾਰ ਦੀ ਗਿਣਤੀ ਵਿਚ ਸੰਗਤ ਸ਼ਾਮਲ ਹੋਈ ਤੇ ਫਿਰ ਦੋਹਾਂ ਸਿੰਘਾਂ ਦਾ ਸਸਕਾਰ ਰਾਵਲਪਿੰਡੀ ਵਿਖੇ ੧ ਨਵੰਬਰ, ੧੯੨੨ ਈ. ਨੂੰ 'ਲਈ ਨਦੀ' ਦੇ ਕੰਢੇ ਕੀਤਾ ਗਿਆ।[੧੪] ਭਾਈ ਕਰਮ ਸਿੰਘ ਜੀ ਦੀ ਪਤਨੀ ਬੀਬੀ ਕਿਸ਼ਨ ਕੌਰ ਕੋਲੋਂ ਪਤੀ ਦਾ ਵਿਛੋੜਾ ਝੱਲਿਆ ਨਹੀਂ ਸੀ ਜਾ ਰਿਹਾ, ਜਿਸ ਕਾਰਨ ਉਹ ਬਹੁਤ ਜ਼ਿਆਦਾ ਵੈਰਾਗਮਈ ਸਥਿਤੀ ਵਿਚ ਸਨ। ਉਨ੍ਹਾਂ ਨੂੰ ਭਾਈ ਸਾਹਿਬ ਤੋਂ ਅਲੱਗ ਕਰ ਕੇ ਭਾਈ ਕਰਮ ਸਿੰਘ ਜੀ ਦਾ ਸਸਕਾਰ ਕੀਤਾ ਗਿਆ। ਸ਼ਹਾਦਤ ਸਮੇਂ ਭਾਈ ਕਰਮ ਸਿੰਘ ਜੀ ਦੀ ਉਮਰ ਲੱਗਭਗ ੩੭ ਸਾਲ ਸੀ।

ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਵਰਗੇ ਮਹਾਨ ਯੋਧਿਆਂ ਨੇ ਸ਼ਹੀਦੀਆਂ ਦੇ ਕੇ 'ਸੂਰਮੇ ਸਿਰ ਦਿੰਦੇ ਹਨ ਪਰ ਸਿਰੜ ਨਹੀਂ ਛੱਡਦੇ' ਦੀ ਮਿਸਾਲ ਕਾਇਮ ਕੀਤੀ। ਉਨ੍ਹਾਂ ਦੀ ਸ਼ਹਾਦਤ ਸਾਨੂੰ ਸਿੱਖੀ ਸਿਦਕ, ਅਡੋਲਤਾ, ਪ੍ਰਪੱਕਤਾ, ਨਿਸ਼ਕਾਮਤਾ ਅਤੇ ਨਿਰਭੈਤਾ ਦੀ ਪ੍ਰੇਰਨਾ ਦਿੰਦੀ ਹੈ। ਸਿੱਖ ਇਤਿਹਾਸ ਇਨ੍ਹਾਂ ਮਹਾਨ ਯੋਧਿਆਂ ਦੀਆਂ ਬਾਤਾਂ ਹਮੇਸ਼ਾ ਪਾਉਂਦਾ ਰਹੇਗਾ।

ਭਾਈ ਕਰਮ ਸਿੰਘ ਜੀ ਨਾਲ ਸੰਬੰਧਿਤ ਯਾਦਗਾਰਾਂ :-

◆ਗੁਰਦੁਆਰਾ ਭਾਈ ਕਰਮ ਸਿੰਘ ਜੀ ਸ਼ਹੀਦ ਪੰਜਾ ਸਾਹਿਬ: ਸ਼ਹੀਦ ਭਾਈ ਕਰਮ ਸਿੰਘ ਜੀ ਦੀ ਯਾਦ ਵਿਚ ਸਥਾਪਿਤ ਇਹ ਗੁਰਦੁਆਰਾ ਸਾਹਿਬ ਬਜ਼ਾਰ ਨੰ:੬ ਗੁਰੂ ਨਾਨਕ ਪੁਰਾ (ਕਿੱਤੇ) ਸੁਲਤਾਨਵਿੰਡ-ਤਰਨਤਾਰਨ ਲਿੰਕ ਰੋਡ 'ਤੇ ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ। ਗੁਰਦੁਆਰਾ ਪ੍ਰਬੰਧਕਾਂ ਪਾਸੋਂ ਪ੍ਰਾਪਤ ਜਾਣਕਾਰੀ ਅਨੁਸਾਰ ਇਹ ਗੁਰਦੁਆਰਾ ੧੯੪੭-੪੮ ਈ. ਦੇ ਲੱਗਭਗ ਗੁਰਦੁਆਰਾ ਦਰਜੀਆਂ ਨਾਮ ਹੇਠ ਸਥਾਪਿਤ ਕੀਤਾ ਗਿਆ ਸੀ। ਬਾਅਦ ਵਿਚ ਗੁਰਦੁਆਰਾ ਸਾਹਿਬ ਦਾ ਨਾਂ ਸ਼ਹੀਦ ਭਾਈ ਕਰਮ ਸਿੰਘ ਜੀ ਦੇ ਨਾਂ ਉੱਪਰ ਰੱਖਿਆ ਗਿਆ। ਗੁਰਦੁਆਰਾ ਸਾਹਿਬ ਵਿਚ ਲੱਗੀਆਂ ਪੁਰਾਣੀਆਂ ਸਿਲਾਂ ਵਿਚ ਗੁਰਦੁਆਰਾ ਸਾਹਿਬ ਦਾ ਨਾਂ . . .ਗੁਰਦੁਆਰਾ ਭਾਈ ਕਰਮ ਸਿੰਘ ਜੀ ਸ਼ਹੀਦ ਲਿਖਿਆ ਮਿਲਦਾ ਹੈ। ਮੌਜੂਦਾ ਸਮੇਂ ਗੁਰਦੁਆਰਾ ਸਾਹਿਬ ਦਾ ਨਾਂ ਭਾਈ ਕਰਮ ਸਿੰਘ ਜੀ ਸ਼ਹੀਦ ਪੰਜਾ ਸਾਹਿਬ ਹੈ। ਗੁਰਦੁਆਰਾ ਸਾਹਿਬ ਦੀ ਕਮੇਟੀ ਦੀ ਚੋਣ ਤਿੰਨ ਸਾਲ ਬਾਅਦ ਹੁੰਦੀ ਹੈ। ਗੁਰਦੁਆਰਾ ਸਾਹਿਬ ਅੰਦਰ ਹੋਮਿਉਪੈਥਿਕ

ਡਿਸਪੈਂਸਰੀ ਵੀ ਚੱਲ ਰਹੀ ਹੈ। ਰੋਜ਼ਾਨਾ ਹੀ ਅੰਮ੍ਰਿਤ ਵੇਲੇ ਅਤੇ ਸੰਧਿਆ ਸਮੇਂ ਦੀਵਾਨ ਸਜਦੇ ਹਨ। ਐਤਵਾਰ ਨੂੰ ਸਵੇਰ ਸਮੇਂ ਦੀਵਾਨ ਵਿਚ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਹੋਰ ਵੀ ਗੁਰਪੁਰਬ ਸ਼ਰਧਾ ਨਾਲ ਮਨਾਏ ਜਾਂਦੇ ਹਨ।

ਇਸ ਤੋਂ ਇਲਾਵਾ ਸ੍ਰੀ ਅੰਮ੍ਰਿਤਸਰ ਵਿਖੇ ਤਰਨਤਾਰਨ-ਸੁਲਤਾਨਵਿੰਡ ਲਿੰਕ ਰੋਡ ਦਾ ਨਾਂ ਸ਼ਹੀਦ ਭਾਈ ਪ੍ਰਤਾਪ ਸਿੰਘ ਸ਼ਹੀਦ ਭਾਈ ਕਰਮ ਸਿੰਘ ਮਾਰਗ ਰੱਖਣ ਸੰਬੰਧੀ ਵੀ ਐਲਾਨਨਾਮਾ ਹੋ ਚੁੱਕਾ ਹੈ।

## ਹਵਾਲੇ ਅਤੇ ਟਿੱਪਣੀਆਂ:

੧. Harjinder Singh Dilgeer, *The Sikh Reference Book,* ਪੰਨਾ. 473,Harbans Singh (Ed.), *Encyclopedia of Sikhism,* Vol. II, ਪੰਨਾ ੪੩੬ ਅਤੇ ਡਾ. ਰਤਨ ਸਿੰਘ ਜੱਗੀ (ਸੰਪਾ.), *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ,ਪੰਨਾ ੫੪੯. ਗਯਾਨੀ ਖਾਜ਼ਾਨ ਸਿੰਘ ਨੇ ਭਾਈ ਸਾਹਿਬ ਦਾ ਜਨਮ ੧ ਮਾਘ ੧੯੪੨ ਬਿਕ੍ਰਮੀ (੧੮੮੫ ਈ.) ਦਿਨ ਵੀਰਵਾਰ ਦਾ ਦੱਸਿਆ ਹੈ,ਸਿੱਖ ਦੀ ਆਤਮਿਕ ਸ਼ਕਤੀ, *ਗੁਰਮਤ ਟ੍ਰੈਕਟ ਸੋਸਾਇਟੀ*, ਲਾਹੌਰ, ੧੯੩੦, ਪੰਨਾ ੭.ਗਿਆਨੀ ਨਾਹਰ ਸਿੰਘ ਨੇ ਭਾਈ ਕਰਮ ਸਿੰਘ ਦਾ ਜਨਮ ੧ ਮਘਰ ੧੯੪੦ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਣਾ ਦੱਸਿਆ ਹੈ। ਇਤਿਹਾਸ ਸ੍ਰੀ ਪੰਜਾ ਸਾਹਿਬ,ਗਯਾਨੀ ਨਾਹਰ ਸਿੰਘ, ਪੰਨਾ ੫੬ ਫੁਟ ਨੋਟ.

੨. ਗਯਾਨੀ ਖਜ਼ਾਨ ਸਿੰਘ, *ਸਿੱਖ ਦੀ ਆਤਮਿਕ ਸ਼ਕਤੀ,* ਪੰਨਾ ੭-੧੦, ਕਈ ਸ੍ਰੋਤ ਸ੍ਰੀ ਪੰਜਾ ਸਾਹਿਬ ਵਿਖੇ ਭਾਈ ਕਰਮ ਸਿੰਘ ਦੁਆਰਾ ਅੰਮ੍ਰਿਤ ਛਕਣਾ ਲਿਖਦੇ ਹਨ।

੩. *The Encyclopedia of Sikhism* ਅਨੁਸਾਰ ਭਾਈ ਕਰਮ ਸਿੰਘ ਦੇ ਕੀਰਤਨ ਤੋਂ ਪ੍ਰਭਾਵਿਤ ਹੋ ਕੇ ਗੁਰਦੁਆਰਾ ਕਮੇਟੀ ਨੇ ਉਨ੍ਹਾਂ ਨੂੰ ਪੱਕੇ ਤੌਰ 'ਤੇ ਨੌਕਰੀ ਉੱਪਰ ਰੱਖ ਲਿਆ ਸੀ। Vol. II, p. 436.

੪. ਗਯਾਨੀ ਖਾਜ਼ਾਨ ਸਿੰਘ, *ਸਿੱਖ ਦੀ ਆਤਮਿਕ ਸ਼ਕਤੀ,* ਪੰਨੇ ੧੧-੧੩.

੫. *ਉਹੀ,* ਪੰਨਾ ੧੫.

੬. ਪ੍ਰਤਾਪ ਸਿੰਘ, *ਅਕਾਲੀ ਲਹਿਰ,* ਪੰਨਾ ੨੮੩.

੭. ਗਿ. ਸੋਹਣ ਸਿੰਘ ਸੀਤਲ, *ਸੀਤਲ ਕਿਰਨਾਂ*, ਲਾਹੌਰ ਬੁਕ ਸ਼ਾਪ, ਲੁਧਿਆਣਾ, ੨੦੧੩, ਪੰਨਾ ੬੩.

੮. ਗਯਾਨੀ ਖਾਜ਼ਾਨ ਸਿੰਘ, *ਸਿੱਖ ਦੀ ਆਤਮਿਕ ਸ਼ਕਤੀ*, ਪੰਨਾ ੧੭.

੯. '1922 Train Massacre Morcha Punja Sahib', Discoversikhism.com

੧੦. ਪ੍ਰਤਾਪ ਸਿੰਘ, *ਅਕਾਲੀ ਲਹਿਰ,* ਪੰਨਾ ੨੮੩.

੧੧. ਗਯਾਨੀ ਖਾਜ਼ਾਨ ਸਿੰਘ, *ਸਿੱਖ ਦੀ ਆਤਮਿਕ ਸ਼ਕਤੀ,* ਪੰਨਾ ੨੦.

੧੨. ਗਿ. ਸੋਹਣ ਸਿੰਘ ਸੀਤਲ, *ਸੀਤਲ ਕਿਰਣਾਂ,* ਪੰਨਾ ੬੭.

੧੩. *ਉਹੀ,* ਪੰਨੇ ੬੫-੬੭.

੧੪. Harbans Singh (Ed.), *The Encyclopedia of Sikhism,* Vol. II, p. 437, ਡਾ. ਰਤਨ ਸਿੰਘ ਜੱਗੀ (ਸੰਪਾ.) *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ, ਪੰਨਾ ੫੪੯. ■

# ਸਾਕਾ ਪੰਜਾ ਸਾਹਿਬ ਦੇ ਚਸ਼ਮਦੀਦ ਗਵਾਹ : ਬੀਬੀ ਹਰਨਾਮ ਕੌਰ ਜੀ ਦਾ ਸੰਖੇਪ ਜੀਵਨ

*-ਡਾ. ਰਣਜੀਤ ਕੌਰ ਪੰਨਵਾਂ**

ਸਾਕਾ ਸ੍ਰੀ ਪੰਜਾ ਸਾਹਿਬ ਦਾ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਅਹਿਮ ਸਥਾਨ ਹੈ। ਇਹ ਸਾਕਾ ੩੦ ਅਕਤੂਬਰ, ੧੯੨੨ ਈ. ਨੂੰ ਹਸਨ ਅਬਦਾਲ (ਪਾਕਿਸਤਾਨ) ਰੇਲਵੇ ਸਟੇਸ਼ਨ ਦੇ ਸਥਲ 'ਤੇ ਵਾਪਰਿਆ ਸੀ। ਸ਼ਹੀਦ ਭਾਈ ਪ੍ਰਤਾਪ ਸਿੰਘ ਅਤੇ ਸ਼ਹੀਦ ਭਾਈ ਕਰਮ ਸਿੰਘ ਨੇ ਅਜਿਹੀ ਸ਼ਹੀਦੀ ਦੀ ਦਾਸਤਾਨ ਸ਼ੁਰੂ ਕੀਤੀ, ਜਿਸ ਦੀ ਕਿਧਰੇ ਮਿਸਾਲ ਨਹੀਂ ਮਿਲਦੀ। ਇਨ੍ਹਾਂ ਸ਼ਹੀਦ ਸਿੰਘਾਂ ਨੇ ਆਪਣੇ ਸਾਥੀ ਕੈਦੀ ਫੌਜੀ ਵੀਰਾਂ ਦੀ ਉਦਰ ਪੂਰਤੀ ਲਈ ਆਪਣੇ ਪ੍ਰਾਣ ਤਕ ਨਿਛਾਵਰ ਕਰ ਦਿੱਤੇ ਅਤੇ ਗੁਰੂ ਕੇ ਲੰਗਰ ਦੀ ਪਰੰਪਰਾ ਨੂੰ ਖ਼ੂਨ ਡੋਲ੍ਹ ਕੇ ਨਿਭਾਉਂਦਿਆਂ, ਬੇਰੋਕ ਰੇਲ ਗੱਡੀ ਨੂੰ ਰੋਕ ਦਿੱਤਾ। ਇਸੇ ਪ੍ਰਥਾਇ ਕਵੀ ਸੋਹਣ ਸਿੰਘ ਸੀਤਲ ਗੱਡੀ (ਛੰਦ) ਵਿਚ ਲਿਖਦੇ ਹਨ ਕਿ:-

*'ਅੜਗੀ , ਅੜਗੀ , ਅੜਗੀ,*
*ਸਿੰਘ ਦੀ ਰੱਤ ਵੇਖ ਕੇ ਗੱਡੀ ਖੜ੍ਹਗੀ।'*

ਅਕਾਲੀ ਲਹਿਰ ਦੇ ਅੰਤਰਗਤ ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਵਾਪਰੇ ਮੋਰਚਿਆਂ, ਸਾਕਿਆਂ ਬਾਰੇ ਲੇਖਕ ਅਮਰਜੀਤ ਚੰਦਨ ਲਿਖਦੇ ਹਨ ਕਿ, "ਵੀਹਵੀਂ ਸਦੀ ਦੇ ਸ਼ੁਰੂ ਵਿਚ ਗੁਰਦੁਆਰਿਆਂ ਨੂੰ ਮਸੰਦਾਂ ਤੋਂ, ਦੇਸ਼ ਨੂੰ ਫਰੰਗੀਆਂ ਤੋਂ ਮੁਕਤ ਕਰਵਾਣ ਲਈ ਲੱਗੇ ਨਨਕਾਣੇ (ਨਨਕਾਣਾ ਸਾਹਿਬ), ਗੁਰੂ ਕੇ ਬਾਗ਼, ਨਾਭੇ ਤੇ ਜੈਤੋ ਦੇ ਮੋਰਚੇ ਹੱਕ-ਨਿਆਂ, ਸਿਰੜ ਦੇ ਸਰਬੋਤਮ ਸਿੱਖ ਆਦਰਸ਼ ਦੇ ਕਰਾਮਾਤੀ ਮੋਰਚੇ ਸਨ।[੧] ਹਕੀਕਤ ਵਿਚ ਇਸ ਲਹਿਰ ਵਿਚ ਸਿੰਘਾਂ, ਸਿੰਘਣੀਆਂ, ਬਜ਼ੁਰਗਾਂ, ਬੱਚਿਆਂ ਵੱਲੋਂ ਨਿਭਾਈ ਗਈ ਭੂਮਿਕਾ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ। ਹਥਲੇ ਲੇਖ ਵਿਚ ਅਸੀਂ ਜਿਸ ਸ਼ਖ਼ਸੀਅਤ ਬਾਰੇ ਵਰਣਨ ਕਰ ਰਹੇ ਹਾਂ ਉਨ੍ਹਾਂ ਨੇ ਸਾਕਾ ਸ੍ਰੀ ਪੰਜਾ ਸਾਹਿਬ ਵਿਚ ਆਪਣੇ ਸਿਰ ਦੇ ਸਾਈਂ ਦਾ ਸਿਰ ਦੇ ਕੇ ਵਿਲੱਖਣ ਯੋਗਦਾਨ ਪਾਇਆ, ਉਹ ਸਨ ਬੀਬੀ ਹਰਨਾਮ ਕੌਰ, ਸੁਪਤਨੀ ਸ਼ਹੀਦ ਭਾਈ ਪ੍ਰਤਾਪ ਸਿੰਘ ਜੀ।

ਜਨਮ ਅਤੇ ਬਚਪਨ: ਆਗਿਆਕਾਰ, ਪ੍ਰਣ ਪਾਲਕ, ਸਿਰੜੀ ਸ਼ਹੀਦ ਪਤੀ ਦੀ ਪਤਨੀ ਬੀਬੀ ਹਰਨਾਮ ਕੌਰ ਜੀ ਦਾ ਜਨਮ ੧੯੦੩ ਈ. ਨੂੰ ਪਿਤਾ ਸ. ਕਪੂਰ ਸਿੰਘ ਲੋਹੀਆਂਵਾਲਾ, ਗੁਜਰਾਂਵਾਲਾ ਦੇ ਘਰ ਮਾਤਾ ਈਸ਼ਰ ਕੌਰ ਦੀ ਕੁੱਖੋਂ ਹੋਇਆ। ਬੀਬੀ ਹਰਨਾਮ ਕੌਰ ਆਪਣੇ ਮਾਤਾ ਪਿਤਾ ਦੀ ਇਕਲੌਤੀ ਸੰਤਾਨ ਸਨ ਅਤੇ ਉਨ੍ਹਾਂ ਦੇ ਮਾਤਾ

**ਸੀਨੀਅਰ ਰੀਸਰਚ ਸਕਾਲਰ, ਸਿੱਖ ਇਤਿਹਾਸ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ. +੯੧੯੯੧੪੯-੫੧੫੧੩*

ਈਸ਼ਰ ਕੌਰ ਵੀ ਇਕਲੌਤੀ ਸੰਤਾਨ ਸਨ। ਉਨ੍ਹਾਂ ਦਾ ਬਚਪਨ ਧਾਰਮਿਕ ਮਹੌਲ ਵਿਚ ਬੀਤਿਆ,ਜਿਸ ਸਦਕਾ ਆਪ ਜੀ ਬੜੇ ਸੰਸਕਾਰੀ ਅਤੇ ਧੀਰਜ ਵਾਲੇ ਸਨ। ਉਹ ਪੰਜਵੀਂ ਜਮਾਤ ਪਾਸ ਸਨ ਅਤੇ ਪੰਜਾਬੀ ਭਾਸ਼ਾ ਬਹੁਤ ਵਧੀਆ ਪੜ੍ਹ-ਲਿਖ ਲੈਂਦੇ ਸਨ। ਉਨ੍ਹਾਂ ਨੇ ਅੰਮ੍ਰਿਤ-ਪਾਨ,ਅਨੰਦ ਕਾਰਜ ਤੋਂ ਪਹਿਲਾਂ ਕਰ ਲਿਆ ਸੀ।

ਅਨੰਦ ਕਾਰਜ ਅਤੇ ਔਲਾਦ: ੧੫ ਸਾਲ ਦੀ ਉਮਰ ਵਿਚ ੧੧ ਅਕਤੂਬਰ, ੧੯੧੮ ਈ. ਨੂੰ ਆਪ ਜੀ ਦਾ ਅਨੰਦ ਕਾਰਜ ਭਾਈ ਪ੍ਰਤਾਪ ਸਿੰਘ ਜੀ ਸਪੁੱਤਰ ਸ. ਸਰੂਪ ਸਿੰਘ ਨਾਲ ਲੋਹੀਆਂਵਾਲਾ, ਗੁਜਰਾਂਵਾਲਾ ਵਿਖੇ ਹੋਇਆ। ਭਾਈ ਪ੍ਰਤਾਪ ਸਿੰਘ ਜੀ ਫੌਜ ਵਿਚ ਸ਼ਿਮਲੇ ਕਲਰਕ ਦੇ ਅਹੁਦੇ 'ਤੇ ਤਾਇਨਾਤ ਸਨ। ਕੁਝ ਸਮਾਂ ਬਾਅਦ ਭਾਈ ਪ੍ਰਤਾਪ ਸਿੰਘ ਜੀ ਦੀ ਬਦਲੀ ਰਾਵਲਪਿੰਡੀ ਹੋ ਗਈ ਅਤੇ ਪਰਵਾਰ ਸਮੇਤ ਇੱਥੇ ਰਹਿਣ ਲੱਗੇ। ਉਪਰੰਤ ਆਪ ਦੀ ਕੁੱਖੋਂ ਸੁੰਦਰ ਪੁੱਤਰ ਤਰਲੋਕ ਸਿੰਘ ਨੇ ਜਨਮ ਲਿਆ। ਪਰਵਾਰ ਦੇ ਦੱਸਣ ਮੁਤਾਬਿਕ ਇਹ ਬੱਚਾ ਦੋ-ਢਾਈ ਸਾਲ ਦੀ ਆਰਜੂ ਵਿਚ ਹੀ ਬਹੁਤ ਸੋਹਣੀ ਜੋੜੀ (ਤਬਲਾ) ਵਜਾ ਲੈਂਦਾ ਸੀ। ਰੱਬੀ ਹੁਕਮ ਅੱਗੇ ਕਿਸ ਦਾ ਜ਼ੋਰ ਸੀ, ਦੋ-ਢਾਈ ਸਾਲ ਦੀ ਉਮਰ ਵਿਚ ਹੀ ਤਰਲੋਕ ਸਿੰਘ ਗਰਮ ਪਾਣੀ ਵਿਚ ਡਿੱਗਣ ਕਾਰਨ ਅਕਾਲ ਚਲਾਣਾ ਕਰ ਗਿਆ। ਘਟਨਾ ਇੰਝ ਵਾਪਰੀ ਕਿ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਬੇਟਾ ਤਰਲੋਕ ਸਿੰਘ ਅਤੇ ਇਕ ਹੋਰ ਹਮ-ਉਮਰ ਬੱਚਾ ਖੇਡ ਰਹੇ ਸਨ। ਗੁਰਦੁਆਰਾ ਸਾਹਿਬ ਦੇ ਲੰਗਰ ਵਿਚ ਵੱਡੀ ਵਲਟੋਈ (ਵੱਡੀ ਕੜਾਹੀ) ਵਿਚ ਉਬਲਦਾ ਪਾਣੀ ਪਿਆ ਸੀ। ਖੇਡਦੇ-ਖੇਡਦੇ ਦੂਜੇ ਬੱਚੇ ਕੋਲੋਂ ਤਰਲੋਕ ਸਿੰਘ ਨੂੰ ਧੱਕਾ ਵੱਜ ਗਿਆ। ਉਹ ਉਬਲਦੇ ਪਾਣੀ ਵਿੱਚ ਡਿੱਗਣ ਕਾਰਨ, ਗੰਭੀਰ ਹਾਲਤ ਵਿਚ ਅਕਾਲ ਚਲਾਣਾ ਕਰ ਗਏ। ਇਸ ਘਟਨਾ ਸਮੇਂ ਭਾਈ ਸਾਹਿਬ ਉਥੇ ਮੌਜੂਦ ਨਹੀਂ ਸਨ। ਪਤਾ ਲੱਗਣ 'ਤੇ ਭਾਈ ਸਾਹਿਬ ਨੇ ਪਤਨੀ ਨੂੰ ਸਮਝਾਇਆ ਕਿ ਕਦੇ ਵੀ ਤਰਲੋਕ ਸਿੰਘ ਨੂੰ ਧੱਕਾ ਦੇਣ ਵਾਲੇ ਬੱਚੇ ਨੂੰ ਦੋਸ਼ ਨਹੀਂ ਦੇਣਾ, ਨਾ ਹੀ ਕਦੇ ਉਸ ਨਾਲ ਰੋਸ ਕਰਨਾ ਸਗੋਂ ਉਸ ਨਾਲ ਵੀ ਤਰਲੋਕ ਸਿੰਘ ਜਿੰਨਾ ਪਿਆਰ ਕਰਨਾ ਹੈ। ਬੱਚੇ ਦਾ ਉਸ ਨਾਲ ਕੋਈ ਵੈਰ ਨਹੀਂ ਸੀ, ਇਹ ਤਾਂ ਨਾਦਾਨ ਸੀ। ਇਹ ਭਾਣਾ ਸੀ, ਜੋ ਵਾਪਰ ਗਿਆ। ਬੀਬੀ ਹਰਨਾਮ ਕੌਰ ਵੀ ਇੰਨੇ ਆਗਿਆਕਾਰੀ ਅਤੇ ਖਿਮਾ ਭਾਵਨਾ ਵਾਲੇ ਸਨ ਕਿ ਉਨ੍ਹਾਂ ਉਸ ਬੱਚੇ ਨਾਲ ਸਦਾ ਪਿਆਰ ਹੀ ਕੀਤਾ। ਪਤੀ ਦੁਆਰਾ ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਅਤੇ ਰੁਦਨ ਨਾ ਕਰਨ ਬਾਰੇ ਸਮਝਾਉਣ 'ਤੇ ਬੀਬੀ ਜੀ ਨੇ ਵਾਹਿਗੁਰੂ ਦੀ ਰਜ਼ਾ ਨੂੰ ਮੰਨਿਆ। ਬੀਬੀ ਹਰਨਾਮ ਕੌਰ ਜੀ ਨੇ ਆਪ ਇੰਟਰਵਿਊ ਸਮੇਂ ਗਿ. ਭਜਨ ਸਿੰਘ ਨੂੰ ਦੱਸਿਆ ਸੀ ਕਿ ਭਾਈ ਪ੍ਰਤਾਪ ਸਿੰਘ ਜੀ ਨੇ ਅਡੋਲ ਰਹਿੰਦਿਆਂ ਪੁੱਤਰ ਦੇ ਅੰਤਮ ਸਸਕਾਰ ਸਮੇਂ, ਬਬਾਨ ਕੱਢਿਆ ਅਤੇ ਅਰਥੀ ਸਮਸ਼ਾਨ ਘਾਟ ਵੱਲ ਲਿਜਾਣ ਸਮੇਂ ਬੈਂਡ ਪਾਰਟੀ ਬੁਲਾਈ ਅਤੇ ਵਾਹਿਗੁਰੂ ਦੇ ਭਾਣੇ ਵਿਚ ਰਹਿਣ ਦੇ ਸ਼ਬਦਾਂ ਦਾ ਗਾਇਨ ਕੀਤਾ। ਆਗਿਆਕਾਰੀ ਪਤਨੀ ਹੋਣ ਦੇ ਨਾਤੇ ਉਨ੍ਹਾਂ ਪਤੀ ਦੁਆਰਾ ਬੈਂਡ ਪਾਰਟੀ ਆਦਿ ਬੁਲਾਏ ਜਾਣ ਦਾ ਕੋਈ ਵਿਰੋਧ ਨਹੀਂ

ਕੀਤਾ ਸਗੋਂ ਧਾਰਮਿਕ ਭਾਵਨਾ ਵਾਲੇ ਪਤੀ ਦੀ ਸਿੱਖਿਆਂ ਨੂੰ ਮੰਨਦਿਆਂ, ਵਾਹਿਗੁਰੂ ਦੇ ਭਾਣੇ ਨੂੰ ਸਮਰਪਿਤ ਰਹੇ।

ਭਾਈ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਬੀਬੀ ਜੀ ਸਹੁਰੇ ਘਰ ਵਿਚ ਅਕਾਲਗੜ੍ਹ, ਗੁਜਰਾਂਵਾਲਾ ਵਿਖੇ ਰਹਿੰਦੇ ਸਨ। ਭਾਈ ਸਾਹਿਬ ਦੀ ਸ਼ਹਾਦਤ ਤੋਂ ਕੁਝ ਮਹੀਨੇ ਬਾਅਦ ਮਾਤਾ ਹਰਨਾਮ ਕੌਰ ਦੀ ਕੁੱਖੋਂ, ੧੫ ਜੁਲਾਈ ੧੯੨੩ ਈ. ਨੂੰ ਬੇਟੀ ਜੋਗਿੰਦਰ ਕੌਰ ਨੇ ਜਨਮ ਲਿਆ। ਸਾਰਾ ਪਰਵਾਰ ਬੇਟੀ ਨੂੰ ਪੁੱਤਰਾਂ ਵਾਂਗ ਪਿਆਰਦਾ ਸੀ। ਪੰਥਕ ਸਫਾਂ ਵਿਚ ਵੀ ਬੇਟੀ ਨੂੰ 'ਪੰਥ ਦੀ ਧੀ' ਕਹਿ ਕੇ ਸਨਮਾਨ ਦਿੱਤਾ ਜਾਂਦਾ ਸੀ। ਬੀਬੀ ਜੋਗਿੰਦਰ ਕੌਰ ਬਚਪਨ ਤੋਂ ਹੀ ਸਿੱਖ ਸਮਾਗਮਾਂ ਅਤੇ ਸੰਗਤ ਵਿਚ ਕੀਰਤਨ, ਸੇਵਾ ਅਤੇ ਭਾਸ਼ਣ ਆਦਿ ਦੇਣ ਵਿਚ ਮੋਹਰੀ ਰਹਿੰਦੇ ਸਨ। ਉਨ੍ਹਾਂ ਨੇ ਆਪਣੇ ਪਿਤਾ ਦੇ ਸਮਕਾਲੀਆਂ ਅਤੇ ਮਾਤਾ ਹਰਨਾਮ ਕੌਰ ਤੋਂ ਸਾਕੇ ਬਾਰੇ ਅਸਲ ਸਾਖੀ ਸੁਣੀ ਸੀ। ਉਹ ਮੰਨਦੇ ਸਨ ਕਿ ਉਨ੍ਹਾਂ ਦੇ ਪਿਤਾ ਅਤੇ ਸਾਥੀਆਂ ਨੇ ਆਪਣੇ ਖ਼ੂਨ ਨਾਲ ਗੁਰੂ ਨਾਨਕ ਪਾਤਸ਼ਾਹ ਦੀ ਬਖ਼ਸ਼ਿਸ਼ ਸਦਕਾ ਰੇਲ ਗੱਡੀ ਨੂੰ ਰੋਕਿਆ ਸੀ। ਆਪ ਜੀ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਸਮਕਾਲੀ ਗਵਾਹਾਂ ਵਿੱਚੋਂ ਆਖਰੀ ਕੜੀ ਸਨ। ਆਪ ਜੀ ਬਚਪਨ ਤੋਂ ਹੀ ਸਾਕਾ ਸ੍ਰੀ ਪੰਜਾ ਸਾਹਿਬ ਨੂੰ ਇਕ ਚਮਤਕਾਰ ਤੋਂ ਘੱਟ ਨਹੀਂ ਮੰਨਦੇ ਸਨ। ਬੀਬੀ ਜੋਗਿੰਦਰ ਕੌਰ ਦਾ ਵਿਆਹ ੧੫ ਸਾਲ ਦੀ ਉਮਰ ਵਿਚ ਗੁਜਰਾਂਵਾਲਾ ਦੇ ਸਿੱਖ ਭਾਈਚਾਰੇ ਵਿਚ ਸ. ਸੰਪੂਰਨ ਸਿੰਘ ਨਾਲ ੧੯੩੭ ਈ. ਨੂੰ ਹੋਇਆ। ਵਿਆਹ ਵਿਚ ਪ੍ਰਮੁੱਖ ਸਿੱਖ ਸੰਸਥਾਵਾਂ ਦੀਆਂ ਸ਼ਖ਼ਸੀਅਤਾਂ, ਸੰਤਾਂ, ਮਹਾਂਪੁਰਸ਼ਾਂ ਅਤੇ ਹੋਰ ਰਾਜਨੀਤੀਵਾਨਾਂ ਨੇ ਸ਼ਿਰਕਤ ਕੀਤੀ ਸੀ। ਸ. ਸੰਪੂਰਨ ਸਿੰਘ ਉੱਤਰੀ ਭਾਰਤ ਵਿਚ ਵਪਾਰ ਕਰਨ ਲਈ ਇਕ ਫੌਜੀ ਸਪਲਾਈ ਠੇਕੇਦਾਰ ਸੀ। ਭਾਰਤ-ਪਾਕਿ ਵੰਡ ਤੋਂ ਬਾਅਦ ਆਪ ਜੀ ਪੰਜਾਬ ਵਿਚ ਜਲੰਧਰ ਸ਼ਹਿਰ ਵਿਚ ਵੱਸ ਗਏ ਸਨ।

ਪੰਥ ਸੇਵਾ: ਭਾਈ ਪ੍ਰਤਾਪ ਸਿੰਘ ਦੇ ਰਾਵਲਪਿੰਡੀ ਰਹਿੰਦਿਆਂ, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਆਪਣੇ ਪੂਰੇ ਜ਼ੋਰਾਂ 'ਤੇ ਸੀ। ਸਾਕਾ ਸ੍ਰੀ ਨਨਕਾਣਾ ਸਾਹਿਬ ਵਾਪਰਨ ਤੋਂ ਬਾਅਦ ਅੰਗਰੇਜ਼ ਸਰਕਾਰ ਨੇ ਕਾਲੇ ਰੰਗ ਦੀ ਪੱਗ ਬੰਨਣ 'ਤੇ ਪਾਬੰਦੀ ਲਗਾਈ ਹੋਈ ਸੀ। ਭਾਈ ਪ੍ਰਤਾਪ ਸਿੰਘ ਕਾਲੀ ਪੱਗ ਬੰਨ੍ਹ ਕੇ ਡਿਊਟੀ 'ਤੇ ਚਲੇ ਗਏ। ਅੰਗਰੇਜ਼ ਅਫਸਰ ਦੇ ਇਤਰਾਜ਼ ਕਰਨ 'ਤੇ ਅਕਾਲੀਆਂ ਦਾ ਸਾਥ ਦਿੰਦੇ ਹੋਏ, ਭਾਈ ਸਾਹਿਬ ਅਸਤੀਫ਼ਾ ਦੇ ਕੇ ਘਰ ਆ ਗਏ ਅਤੇ ਪੱਕੇ ਤੌਰ 'ਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਹਿੱਸਾ ਲੈਣ ਲੱਗੇ। ਭਾਈ ਸਾਹਿਬ ਨੇ ਜਦ ਸਵਦੇਸ਼ੀ ਕੱਪੜੇ ਨੂੰ ਅਪਣਾਉਂਦਿਆਂ, ਵਿਦੇਸ਼ੀ ਕੱਪੜੇ ਸਾੜ ਦਿੱਤੇ ਤਾਂ ਉਨ੍ਹਾਂ ਦੀ ਪਤਨੀ ਨੇ ਵੀ ਪੂਰਨ ਸਾਥ ਦਿੱਤਾ। ਦੰਪਤੀ ਜੋੜੇ ਨੇ ਕਾਲ਼ੇ ਅਤੇ ਨੀਲੇ ਰੰਗ ਦਾ ਬਾਣਾ[੨] ਪਾਉਣਾ ਸ਼ੁਰੂ ਕਰ ਦਿੱਤਾ। ਸਵਦੇਸ਼ੀ ਦੀ ਵਰਤੋਂ ਬਾਰੇ ਕਵੀ ਸੰਤੋਖ ਸਿੰਘ ਲਿਖਦੇ ਹਨ:

*ਜਦ ਅਸੀਂ ਸੁਤੰਤਰ ਰਹਿੰਦੇ ਸੀ। ਸਭ ਦੇਸੀ ਕੱਪੜੇ ਪਾਂਦੇ ਸੀ।...*

*ਜਦ ਕਪੜਾ ਬਾਹਰੋਂ ਆਇਆ ਹੈ। ਇਸ ਦੇਸ ਕੰਗਾਲ ਕਰਾਯਾ ਹੈ।*
*ਕੋਈ ਪਿਛਲੀ ਚਾਲ ਪਲੱਟੇ ਜੀ। ਫਿਰ ਚਰਖਾ ਘੂਕਰ ਘੱਤੇ ਜੀ।*
*ਘਰ ਤੀਵੀਂ ਸੂਤਰ ਕਤੇ ਜੀ। ਕਤ ਕਤਕੇ ਬੋਲੇ ਫਤੇ ਜੀ।*[੩]

੧੯੨੦ ਈ. ਵਿਚ ਸ੍ਰੀ ਪੰਜਾ ਸਾਹਿਬ ਨੂੰ ਮਹੰਤ ਸੰਤ ਸਿੰਘ ਦੇ ਪ੍ਰਬੰਧ ਤੋਂ ਮੁਕਤ ਕਰਵਾਉਣ ਵੇਲੇ ਵੀ ਭਾਈ ਸਾਹਿਬ ਸਭ ਤੋਂ ਮੋਹਰੀ ਸਨ। ੨੪ ਨਵੰਬਰ, ੧੯੨੦ ਈ. ਨੂੰ ਜਦ ਪੰਜਾ ਸਾਹਿਬ ਵਿਖੇ ਕੀੜੀ ਦਲ ਦੀ ਤਰ੍ਹਾਂ ਮਹੰਤ ਦੀ ਮਦਦ ਲਈ ਉਸ ਦੇ ਸਾਥੀ ਆ ਗਏ ਸਨ ਤਾਂ ਉਸੇ ਵੇਲੇ ਗਿ. ਸ਼ੇਰ ਸਿੰਘ ਨੂੰ ਭਾਈ ਕਰਤਾਰ ਸਿੰਘ ਝੱਬਰ ਦਾ ਰੁੱਕਾ ਮਿਲਿਆ ਕਿ ਡਾਢਾ ਘੇਰਾ ਪੈ ਗਿਆ ਹੈ। ਸਿੰਘ ਡਟੇ ਹੋਏ ਹਨ ਪਰ ਪੁਲਿਸ ਦਾ ਵਤੀਰਾ ਚੰਗਾ ਨਹੀਂ ਝਟ-ਪਟ ਪਹੁੰਚੋ। ਉਸੇ ਵਕਤ ਰਾਵਲਪਿੰਡੀ ਸ਼ਹਿਰ ਵਿਚ ਮੁਨਾਦੀ ਕਰਾਈ ਗਈ ਕਿ ਚਲੋ ਪੰਜਾ ਸਾਹਿਬ, ਸਿੰਘ ਤਕਲੀਫ਼ ਵਿਚ ਹਨ। ਦੋ ਢਾਈ ਘੰਟੇ ਦੇ ਅੰਦਰ ਰਾਵਲਪਿੰਡੀ ਦੀ ਸੰਗਤ ਲਾਰੀਆਂ, ਗੱਡੀਆਂ ਉੱਪਰ ਦੋ ਕੁ ਸੌ ਦੀ ਗਿਣਤੀ ਵਿਚ "ਤੇਰੀ ਆ ਗਈ ਫੌਜ ਅਕਾਲੀ" ਗੀਤ ਗਾਉਂਦੀ ਹੋਈ, ਸ਼ਾਂਤਮਈ ਮੋਰਚਾ ਲਾਉਣ ਲਈ ਪਹੁੰਚ ਗਈ।[੪] ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥਕ ਹੱਥ ਵਿਚ ਆਉਣ 'ਤੇ ਭਾਈ ਪ੍ਰਤਾਪ ਸਿੰਘ ਜੀ ਨੂੰ ਮੈਨੇਜਰ ਅਤੇ ਸਕੱਤਰ ਬਣਾਇਆ ਗਿਆ। ਭਾਈ ਸਾਹਿਬ ਜੀ ਨੇ ਬਿਨਾਂ ਤਨਖਾਹ ਦੇ ਨਿਸ਼ਕਾਮ ਸੇਵਾ ਕੀਤੀ। ਕੁਝ ਵਕਤ ਬਾਅਦ ਰਿਹਾਇਸ਼ ਵੀ ਇੱਥੇ ਹੀ ਰੱਖ ਲਈ। ਨਿਸ਼ਕਾਮ ਸੇਵਾ ਕਰਨ ਕਰਕੇ ਬੀਬੀ ਹਰਨਾਮ ਕੌਰ ਜੀ ਨੂੰ ਪਰਵਾਰਕ ਜ਼ਿੰਮੇਵਾਰੀਆਂ ਨਿਭਾਉਂਦਿਆਂ, ਮਾਇਕ ਤੰਗੀਆਂ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਦੇ ਪਤੀ ਨੂੰ ਆਰਥਿਕ ਮੰਦਹਾਲੀ ਦੀ ਕੋਈ ਪਰਵਾਹ ਨਹੀਂ ਸੀ। ਬੀਬੀ ਹਰਨਾਮ ਕੌਰ ਜੀ ਨੇ ਵੀ ਕਦੇ ਪਤੀ ਅੱਗੇ ਸ਼ਿਕਾਇਤ ਨਹੀਂ ਸੀ ਕੀਤੀ ਕਿ ਗੁਜ਼ਾਰਾ ਔਖਾ ਚੱਲ ਰਿਹਾ ਹੈ। ਸਿੱਦਕ ਅਤੇ ਸਿਰੜ ਦੀ ਮੂਰਤ ਗੁਰਬਾਣੀ ਪੜ੍ਹਦਿਆਂ, ਸੰਗਤ ਦੀ ਸੇਵਾ ਵਿਚ ਹਮੇਸ਼ਾ ਮੋਹਰੀ ਰਹਿੰਦੇ।

ਸਾਕਾ ਸ੍ਰੀ ਨਨਕਾਣਾ ਸਾਹਿਬ (੧੯੨੧ ਈ.) ਵਾਪਰਨ ਤੋਂ ਬਾਅਦ ਭਾਈ ਪ੍ਰਤਾਪ ਸਿੰਘ ਅੰਗਰੇਜ਼ ਸਰਕਾਰ ਦੇ ਵਿਰੋਧ ਵਿਚ ਸ਼ਾਮਲ ਹੋਏ। ਉਹ ਪਰਵਾਰ ਨੂੰ ਦੱਸੇ ਬਿਨਾਂ ਹੀ, ਸ੍ਰੀ ਨਨਕਾਣਾ ਸਾਹਿਬ ਦੋ ਦਿਨ ਰਹੇ। ਦੋ ਦਿਨ ਬਾਅਦ ਜਦ ਘਰ ਆਏ ਤਾਂ ਬੀਬੀ ਜੀ ਨੇ ਕਿਹਾ ਕਿ ਘਰ ਦੱਸਣਾ ਫ਼ਰਜ਼ ਨਹੀਂ ਸੀ, ਭਾਈ ਸਾਹਿਬ ਨੇ ਬੜਾ ਤਰਕਮਈ ਜਵਾਬ ਦਿੱਤਾ ਕਿ ਜੋ ਸਿੱਖ ਦਾ ਵੱਡਾ ਅਤੇ ਪ੍ਰਥਮ ਫ਼ਰਜ਼ ਹੁੰਦਾ ਹੈ, ਮੈਂ ਉਸ ਨੂੰ ਨਿਭਾਉਣ ਨੂੰ ਪਹਿਲ ਦਿੱਤੀ। ਤੁਹਾਨੂੰ ਪਤਾ ਕਿ ਸ੍ਰੀ ਨਨਕਾਣਾ ਸਾਹਿਬ ਵਿਖੇ ਕਿੰਨੀਆਂ ਸ਼ਹੀਦੀਆਂ ਹੋ ਗਈਆਂ ਹਨ। ਸਾਡਾ ਵੱਡਾ ਫ਼ਰਜ਼ ਹੈ, ਉਨ੍ਹਾਂ ਲਈ ਹਾਅ ਦਾ ਨਾਅਰਾ ਮਾਰਨਾ। ਇਹ ਸੀ ਉਨ੍ਹਾਂ ਦੀ ਵੱਡੇ ਫ਼ਰਜ਼ ਪ੍ਰਤੀ ਜ਼ਿੰਮੇਵਾਰੀ ਦੀ ਭਾਵਨਾ, ਜਿਸ ਨੂੰ ਨਿਭਾਉਂਦਿਆਂ ਭਾਈ ਸਾਹਿਬ ਗ੍ਰਿਫ਼ਤਾਰ ਵੀ ਹੋਏ। ਉਹ ਸਿਰੜੀ ਅਤੇ ਦੂਰਅੰਦੇਸ਼ ਅਕਾਲੀ ਸੂਰੇ ਸਨ। ਬੀਬੀ ਜੀ ਨੇ ਇਹ ਵਾਰਤਾ ਸੁਣ ਕੇ ਮੁੜ ਕਦੇ ਵੀ ਭਾਈ ਸਾਹਿਬ ਨੂੰ ਪੰਥਕ ਕਾਰਜਾਂ

ਤੋਂ ਰੋਕਿਆ ਨਾ ਸਗੋਂ ਆਪ ਵੀ ਵੱਧ-ਚੜ੍ਹ ਕੇ ਹਿੱਸਾ ਲੈਣ ਲੱਗ ਪਏ।
ਸਾਕਾ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਅਤੇ ਬੀਬੀ ਹਰਨਾਮ ਕੌਰ ਜੀ ਦੀ ਭੂਮਿਕਾ : ੩੦ ਅਕਤੂਬਰ, ੧੯੨੨ ਈ. ਨੂੰ ਗੁਰੂ ਕੇ ਬਾਗ਼ ਦੇ ਪੈਨਸ਼ਨੀ ਕੈਦੀ ਵੀਰਾਂ ਨੂੰ ਅਟਕ ਕਿਲ੍ਹੇ ਦੀ ਜੇਲ੍ਹ ਵਿਚ ਭੇਜਿਆ ਜਾਣਾ ਸੀ। ਰੇਲਵੇ ਸਟੇਸ਼ਨ ਹਸਨ ਅਬਦਾਲ ਵਿਖੇ ਕੈਦੀ ਸਿੰਘਾਂ ਨੂੰ ਪਰਸ਼ਾਦਾ ਛਕਾਉਣ ਲਈ ਟ੍ਰੈਕ (ਰੇਲ ਪਟੜੀ) 'ਤੇ ਜੋ ਸੰਗਤ ਬੈਠੀ ਸੀ, ਉਨ੍ਹਾਂ ਵਿਚ ਬੀਬੀ ਹਰਨਾਮ ਕੌਰ ਵੀ ਬੀਬੀਆਂ ਦੇ ਜਥੇ ਦੀ ਅਗਵਾਈ ਕਰਦੇ ਹੋਏ, ਆਪਣੇ ਪਤੀ ਦੇ ਪਿਛੇ ਬੈਠੇ ਹੋਏ ਸਨ। ਰੇਲ ਇੰਜਣ ਉੱਪਰ ਚੜ੍ਹਨ ਨਾਲ, ਉਹ ਵੀ ਬਹੁਤ ਜ਼ਖ਼ਮੀ ਹੋਏ ਅਤੇ ਕੁਝ ਗੁੱਝੀਆਂ ਸੱਟਾਂ ਵੀ ਲੱਗੀਆਂ ਸਨ ਜਿਸ ਕਰਕੇ ਉਨ੍ਹਾਂ ਨੂੰ ਕਈ ਮਹੀਨੇ ਹਸਪਤਾਲ ਦਾਖਲ ਰਹਿ ਕੇ ਇਲਾਜ ਕਰਵਾਉਣਾ ਪਿਆ ਸੀ। ਸ਼ਹੀਦੀ ਸਮੇਂ ਭਾਈ ਸਾਹਿਬ ਲੱਗਭਗ ੨੩-੨੪ ਸਾਲ ਦੇ ਸਨ ਅਤੇ ਚਾਰ ਸਾਲ ਪਹਿਲਾਂ ਵਿਆਹ ਹੋਇਆ ਸੀ। ਬੀਬੀ ਹਰਨਾਮ ਕੌਰ ਦੀ ਉਮਰ ਉਸ ਵੇਲੇ ੧੮ ਸਾਲ ਸੀ ਅਤੇ ਉਹ ਗਰਭਵਤੀ ਸਨ।

ਭਾਈ ਪ੍ਰਤਾਪ ਸਿੰਘ ਜੀ ਰੇਲ ਗੱਡੀ ਦੇ ਹੇਠਾਂ ਆਉਣ ਨਾਲ ਗੰਭੀਰ ਜ਼ਖ਼ਮੀ ਹੋ ਗਏ ਤਾਂ ਜਦ ਬੀਬੀ ਜੀ ਭਾਈ ਸਾਹਿਬ ਦੇ ਨੇੜੇ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਮੇਰੇ ਧਰਮ ਪਤਨੀ ਹੋ ਤਾਂ ਫਿਰ ਮੇਰੀ ਇਸ ਹਾਲਤ 'ਤੇ ਨਾ ਰੋਵੋ, ਸਗੋਂ ਵਾਹਿਗੁਰੂ ਜੀ ਦਾ ਸ਼ੁਕਰਾਨਾ ਕਰੋ ਅਤੇ ਖੁਸ਼ ਹੋਵੋ ਕਿ ਮੈਂ ਸਿੱਖੀ ਦੇ ਇਮਤਿਹਾਨ ਵਿੱਚੋਂ ਪਾਸ ਹੋ ਗਿਆ ਹਾਂ। ਰਜ਼ਾ 'ਚ ਰਹਿੰਦਿਆਂ ਅਤੇ ਸ਼ਹੀਦ ਪਤੀ ਦੀ ਨਸੀਹਤ ਨੂੰ ਮੰਨਦਿਆਂ, ਬੀਬੀ ਜੀ ਨੇ ਕਦੇ ਵੀ ਪਤੀ ਦੀ ਮੌਤ ਦਾ ਰੁਦਨ ਅਤੇ ਅਫ਼ਸੋਸ ਨਹੀਂ ਕੀਤਾ। ਵਫ਼ਾਦਾਰੀ ਨਾਲ ਪਤੀ ਨਾਲ ਕੀਤੇ ਪ੍ਰਣ ਨੂੰ ਨਿਭਾਇਆ। ਅਮਰਜੀਤ ਚੰਦਨ[੫] ਬੀਬੀ ਜੀ ਦੀ ਇਸ ਅਵਸਥਾ ਲਈ ਚਮਤਕਾਰ ਸ਼ਬਦ ਵਰਤਦਾ ਹੈ। ਚੰਦਨ ਅਨੁਸਾਰ ਪਤਨੀ ਦੁਆਰਾ ਏਨੀ ਸਿਦਕ ਦਿਲੀ ਅਤੇ ਸਿਰੜ ਨਾਲ ਜੀਵਨ ਜੀਊਣਾ ਵੀ ਇਕ ਚਮਤਕਾਰ ਤੋਂ ਘੱਟ ਨਹੀਂ ਹੈ।[੬]

ਚਸ਼ਮਦੀਦ ਗਵਾਹ ਵਜੋਂ ਉਨ੍ਹਾਂ ਗਿ. ਭਜਨ ਸਿੰਘ ਜੀ ਨਾਲ ਮੁਲਾਕਾਤ[੭] ਦੌਰਾਨ ਦੱਸਿਆ ਕਿ ਰੇਲ ਗੱਡੀ ਦਾ ਡ੍ਰਾਈਵਰ ਪਾਕਿਸਤਾਨ ਦੇ ਗੁਜਰਾਤ ਸ਼ਹਿਰ ਦਾ ਅਰਾਈਂ ਮੁਸਲਮਾਨ ਸੀ। ਰਿਟਾਇਰ ਜੱਜ ਵੱਲੋਂ ਜਦੋਂ ਇਸ ਕੇਸ ਦੀ ਜਾਂਚ-ਪੜਤਾਲ ਕੀਤੀ ਤਾਂ ਉਸ ਨੇ ਡ੍ਰਾਈਵਰ ਤੋਂ ਪੁੱਛਿਆ ਕਿ ਉਸ ਨੂੰ ਰੇਲ ਗੱਡੀ ਰੋਕਣ ਦਾ ਹੁਕਮ ਨਹੀਂ ਸੀ। ਡ੍ਰਾਈਵਰ ਨੇ ਬੜੀ ਹੈਰਾਨੀ ਭਰਿਆ ਇਤਿਹਾਸਿਕ ਜਵਾਬ ਜੱਜਾਂ ਦੇ ਟ੍ਰਿਬਿਊਨਲ ਅੱਗੇ ਦਿੱਤਾ ਕਿ ਮੈਨੂੰ ਰੇਲ ਗੱਡੀ ਰੋਕਣ ਦਾ ਹੁਕਮ ਨਹੀਂ ਸੀ ਅਤੇ ਮੈਂ ਗੱਡੀ ਪੂਰੀ ਰਫ਼ਤਾਰ ਨਾਲ ਚਲਾ ਰਿਹਾ ਸੀ ਪਰ ਜਦ ਗੱਡੀ ਸਿੰਘਾਂ ਨਾਲ ਟਕਰਾਈ ਤਾਂ ਇੰਝ ਜਾਪਿਆ, ਜਿਵੇਂ ਕਿਸੇ ਵੱਡੇ ਪਰਬਤ ਨਾਲ ਟੱਕਰ ਵੱਜ ਗਈ ਹੋਵੇ। ਮੇਰਾ ਹੱਥ ਆਪਣੇ ਆਪ ਵੈਕਮ ਤੋਂ ਛੁੱਟ ਗਿਆ ਤੇ ਗੱਡੀ ਰੁੱਕ ਗਈ। ਇੰਜਣ ਦੀ ਜਾਂਚ ਕਰਨ 'ਤੇ ਵੀ ਪਤਾ ਲੱਗਾ ਕਿ ਗੱਡੀ ਦੀ ਬਰੇਕ ਨਹੀਂ ਲਾਈ ਗਈ ਸੀ। ਡ੍ਰਾਈਵਰ ਅਨੁਸਾਰ ਮੇਰੇ

ਲਈ ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ, ਉਸ ਵੇਲੇ ਕੀ ਵਾਪਰਿਆ ਮੇਰੀ ਸਮਝ ਤੋਂ ਬਾਹਰ ਸੀ ਕਿ ਕਿਸ ਸ਼ਕਤੀ ਨੇ ਗੱਡੀ ਰੋਕ ਦਿੱਤੀ। ਡ੍ਰਾਈਵਰ ਨੂੰ ਅਹੁਦੇ ਤੋਂ ਬਰਖਾਸਤ ਕਰ ਦਿੱਤਾ ਗਿਆ ਪਰ ਉਸ ਦੇ ਬਿਆਨ ਨੇ ਇਹ ਸਾਬਤ ਕਰ ਦਿੱਤਾ ਕਿ ਉਸ ਵਕਤ ਸਿੱਖ ਸੰਗਤ ਬੇਖੌਫ ਹੋ ਕੇ ਅਰਦਾਸ ਕਰ ਕੇ ਗੁਰਬਾਣੀ ਦਾ ਜਾਪ ਕਰ ਰਹੀ ਸੀ ਤਾਂ ਅਕਾਲ ਪੁਰਖ ਨੇ ਆਪ ਇਹ ਭਾਣਾ ਵਰਤਾਇਆ ਸੀ ਅਤੇ ਗੱਡੀ ਰੁਕ ਗਈ। ਗੁਰਬਾਣੀ ਦਾ ਫੁਰਮਾਨ ਹੈ:

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥੧੩॥੨੦॥*[੮]

ਸਿਰੜੀ ਜੀਵਨ ਦੀਆਂ ਅਹਿਮ ਘਟਨਾਵਾਂ : ਸ਼ਹੀਦੀ ਉਪਰੰਤ ਅਕਾਲਗੜ੍ਹ ਰਹਿੰਦਿਆਂ, ਇਕ ਵਾਰ ਬੀਬੀ ਜੀ ਉੱਪਰ ਕਮਰੇ ਦੀ ਛੱਤ ਡਿੱਗ ਪਈ ਅਤੇ ਪਿੰਡ ਦੇ ਡਾਕਟਰ ਦੇ ਅਨੁਸਾਰ ਉਨ੍ਹਾਂ ਦੀਆਂ ਪਸਲੀਆਂ ਟੁੱਟ ਗਈਆਂ ਹਨ। ਉਨਾਂ ਨੂੰ ਅਗਲੇ ਦਿਨ ਗੁਜਰਾਂਵਾਲਾ ਹਸਪਤਾਲ ਦਾਖ਼ਲ ਕਰਵਾਉਣਾ ਸੀ। ਰਾਤ ਬੀਤਣ ਤੋਂ ਬਾਅਦ ਅਗਲੀ ਸਵੇਰ ਬੀਬੀ ਜੀ ਨੇ ਕਿਹਾ ਕਿ ਕੋਈ ਲੋੜ ਨਹੀਂ, ਮੇਰਾ ਇਲਾਜ ਹੋ ਚੁੱਕਾ ਹੈ, ਮੈਂ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ। ਸਾਰਾ ਕੁਝ ਠੀਕ ਹੋ ਜਾਵੇਗਾ। ਅਜਿਹਾ ਹੀ ਵਾਪਰਿਆ, ਬਿਨਾਂ ਅਪਰੇਸ਼ਨ, ਬਿਨਾਂ ਇਲਾਜ ਹੀ ਬੀਬੀ ਜੀ ਦੀਆਂ ਪਸਲੀਆਂ ਜੁੜ ਗਈਆਂ ਅਤੇ ਉਹ ਤੰਦਰੁਸਤ ਹੋ ਗਏ।

ਲੱਗਭਗ ੧੯੪੭ ਈ. ਦੀ ਵੰਡ ਤੋਂ ਬਾਅਦ ਬੇਟੀ ਜੋਗਿੰਦਰ ਕੌਰ ਦੇ ਪਰਵਾਰ ਨਾਲ ਮਾਤਾ ਈਸ਼ਰ ਕੌਰ ਅਤੇ ਮਾਤਾ ਹਰਨਾਮ ਕੌਰ ਜਲੰਧਰ ਵਿਖੇ ਰਹਿਣ ਲੱਗੇ। ਮਾਤਾ ਈਸ਼ਰ ਕੌਰ ਨੂੰ ਪਰਵਾਰ ਦੇ ਸਾਰੇ ਮੈਂਬਰ 'ਬੇਬੇ ਜੀ' ਅਤੇ ਬੀਬੀ ਹਰਨਾਮ ਕੌਰ ਨੂੰ ਸਾਰੇ 'ਭਾਬੀ ਜੀ' ਕਹਿ ਕੇ ਬੁਲਾਉਂਦੇ ਸਨ। ਬੀਬੀ ਜੀ ਵਿਚ ਇੰਨੀ ਹਿੰਮਤ ਅਤੇ ਉਤਸ਼ਾਹ ਸੀ ਕਿ ਉਹ ਰਾਤ-ਦਿਨ ਕੰਮ ਕਰਦੇ ਰਹਿੰਦੇ ਸਨ। ਉਹ ਅੰਮ੍ਰਿਤ ਵੇਲੇ ੨ (ਦੋ) ਵਜੇ ਉਠਦੇ ਸਨ, ਇਸ਼ਨਾਨ[੯] ਕਰ ਕੇ, ਗੁਰਬਾਣੀ ਪੜ੍ਹਦੇ ਅਤੇ ਕੀਰਤਨ ਕਰਦੇ ਸਨ। ਉਹ ਘਰ ਦੇ ਕੰਮ-ਕਾਰ (ਦੁੱਧ ਚੋਣ, ਰਿੜਕਣ) ਸਮੇਂ ਵੀ ਗੁਰਬਾਣੀ ਜਾਪ ਕਰਦੇ ਰਹਿੰਦੇ ਸਨ। ਉਹ ਜਿੱਥੇ ਆਪਣੀ ਪੈਨਸ਼ਨ ਗਰੀਬਾਂ ਵਿਚ ਵੰਡ ਦਿੰਦੇ ਸਨ, ਉੱਥੇ ਸ਼ਹੀਦ ਭਾਈ ਪ੍ਰਤਾਪ ਸਿੰਘ ਜੀ ਦੇ ਨਾਂ 'ਤੇ ਚੱਲ ਰਹੇ ਸਕੂਲ ਸ਼ਹੀਦ ਬਾਬਾ ਪ੍ਰਤਾਪ ਸਿੰਘ ਮੈਮੋਰੀਅਲ ਸੀ. ਸੈ. ਸਕੂਲ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ ਦੀ ਵੀ ਯਥਾਯੋਗ ਮਦਦ ਕਰਦੇ ਰਹੇ। ਬੀਬੀ ਜੀ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸ਼ਹੀਦੀ ਪਰਵਾਰ ਦੀ ਪੈਨਸ਼ਨ ਲੱਗੀ ਹੋਈ ਸੀ। ਬੀਬੀ ਜੀ ਆਪਣੇ ਦੋਹਤੇ ਨਾਲ ਸ੍ਰੀ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੋਂ ਲੱਗਭਗ

੧੯੬੫ ਈ. ਤਕ ਪੈਨਸ਼ਨ ਲੈਣ ਆਉਂਦੇ ਰਹੇ। ਉਨ੍ਹਾਂ ਕਦੇ ਵੀ ਵੱਖਰੇ ਵਿਵਹਾਰ ਦੀ ਮੰਗ ਨਾ ਕੀਤੀ। ਹਮੇਸ਼ਾ ਉਹ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾ ਵਿਚ ਰਾਤ ਕੱਟਦੇ ਸਨ। ਸਰਾਂ ਵਿਚ ਕਮਰੇ ਦੀ ਮੰਗ ਨਹੀਂ ਕਰਦੇ ਸਨ। ਉਨ੍ਹਾਂ ਨੂੰ ੨੫ ਰੁਪਏ ਪੈਨਸ਼ਨ ਮਿਲਦੀ ਸੀ, ਜਿਸ ਨੂੰ ਉਹ ਘਰ ਦੇ ਨੌਕਰਾਂ ਜਾਂ ਬੇਸਹਾਰਾ ਨੂੰ ਵੰਡ ਦਿੰਦੇ ਸਨ। ਘਰ ਦੀ ਆਰਥਿਕ ਸਥਿਤੀ ਬਹੁਤ ਵਧੀਆ ਸੀ ਅਤੇ ਪਰਵਾਰ ਨੂੰ ਅੰਦਰੋਂ ਰੱਜ ਸੀ, ਕਦੇ ਕਦੇ ਪਰਵਾਰਕ ਮੈਂਬਰ ਕਹਿੰਦੇ ਕਿ ਤੁਸੀਂ ਬਿਰਧ ਹੋ ਗਏ ਜੇ, ਪੈਨਸ਼ਨ ਲੈਣ ਨਾ ਜਾਇਆ ਕਰੋ ਤਾਂ ਬੀਬੀ ਜਵਾਬ ਦਿੰਦੇ ਕਿ ਇਹ ਤੁਹਾਡੇ ਨਾਨਾ ਜੀ ਦੀ ਨਿਸ਼ਾਨੀ ਅਤੇ ਕਿਰਤ-ਕਮਾਈ ਹੈ, ਮੈਂ ਤਾਂ ਕੇਵਲ ਉਨ੍ਹਾਂ ਦੀ ਕਮਾਈ ਨੂੰ ਗ਼ਰੀਬਾਂ ਵਿਚ ਵੰਡਣ ਲਈ ਪੁਲ਼ ਦਾ ਕੰਮ ਕਰ ਰਹੀ ਹਾਂ, ਗੁਰੂ-ਘਰੋਂ ਮਿਲਦੀ ਦਾਤ ਨੂੰ ਵੰਡਣਾ, ਧਰਮ ਕਰਮ ਹੈ। ਬੀਬੀ ਨੂੰ ਪੈਸੇ ਨਾਲ ਰੰਚਕ ਵੀ ਸਨੇਹ ਨਹੀਂ ਸੀ। ਬੀਬੀ ਜੋਗਿੰਦਰ ਕੌਰ ਜਦੋਂ ਪਰਵਾਰ ਸਮੇਤ ਜਲੰਧਰ ਛੱਡ ਕੇ ਦਿੱਲੀ ਚਲੇ ਗਏ ਤਾਂ ਫਿਰ ਬੀਬੀ ਹਰਨਾਮ ਕੌਰ ਜੀ ਨੇ ਪੈਨਸ਼ਨ ਲੈਣ ਆਉਣਾ ਬੰਦ ਕਰ ਦਿੱਤਾ।

ਬੀਬੀ ਹਰਨਾਮ ਕੌਰ ਜੀ ਬਹੁਤ ਪਰਉਪਕਾਰੀ ਅਤੇ ਬਹੁਤ ਸੇਵਾ-ਭਾਵਨਾ ਵਾਲੇ ਸਨ। ਜਲੰਧਰ ਵਿਖੇ ਆਪਣੀ ਬੇਟੀ ਨਾਲ ਰਹਿੰਦੇ ਸਨ ਅਤੇ ਉਸ ਸਮੇਂ (੧੯੬੦ ਈ.) ਆਪ ਜੀ ਦੇ ਜੇਠ ਭਾਈ ਤਾਰਾ ਸਿੰਘ ਦਾ ਪਰਵਾਰ ਵੀ ਜਲੰਧਰ ਵਿਖੇ ਰਹਿੰਦਾ ਸੀ, ਉਨ੍ਹਾਂ ਦੇ ਕਿਰਾਏਦਾਰ ਦੀ ਪਤਨੀ  ਟੀ. ਬੀ. ਦੀ ਬਿਮਾਰੀ ਨਾਲ ਚਲਾਣਾ ਗਈ। ਉਸ ਵੀਚਾਰੀ ਦੇ ਮ੍ਰਿਤਕ ਸਰੀਰ ਨੂੰ ਕੋਈ ਵੀ ਹੱਥ ਨਾ ਲਾਵੇ, ਇੱਥੋਂ ਤਕ ਕੇ ਉਸ ਦੇ ਆਪਣੇ ਖ਼ੂਨ ਦੇ ਰਿਸ਼ਤੇ, ਪਰਵਾਰ ਦੇ ਮੈਂਬਰ ਆਦਿ ਵੀ ਹੱਥ ਲਾਉਣ ਤੋਂ ਡਰਦੇ ਸਨ। ਉਸੇ ਸਮੇਂ ਭਾਈ ਤਾਰਾ ਸਿੰਘ ਦੀ ਪਤਨੀ ਬੀਬੀ ਆਗਿਆ ਕੌਰ ਨੇ ਬੀਬੀ ਹਰਨਾਮ ਕੌਰ ਜੀ ਨੂੰ ਸੁਨੇਹਾ ਭੇਜਿਆ ਅਤੇ ਮ੍ਰਿਤਕ ਦੀ ਹਾਲਤ ਬਾਰੇ ਦੱਸਿਆ। ਬਿਨਾਂ ਦੇਰੀ ਦੇ ਬੀਬੀ ਜੀ ਉਸੇ ਵੇਲੇ ਹੀ ਉਨ੍ਹਾਂ ਦੇ ਘਰ ਪਹੁੰਚ ਗਏ, ਉਨ੍ਹਾਂ ਨੇ ਕਿਸੇ ਵੀ ਲਾਗ ਦੇ ਅੰਦੇਸੇ ਤੋਂ ਨਿਸਚਿੰਤ ਹੋ ਕੇ ਮ੍ਰਿਤਕ ਸਰੀਰ ਨੂੰ ਇਸ਼ਨਾਨ ਆਦਿਕ ਕਰਵਾ ਕਿ ਉਸ ਦੀਆਂ ਸਾਰੀਆਂ ਅੰਤਿਮ ਰਸਮਾਂ ਆਪਣੇ ਹੱਥੀਂ ਕੀਤੀਆਂ।

ਬੀਬੀ ਹਰਨਾਮ ਕੌਰ ਜੀ ਦਾ ਰਾਸ਼ਟਰਪਤੀ ਗਿ. ਜੈਲ ਸਿੰਘ[੧੦] ਬਹੁਤ ਸਨਮਾਨ ਕਰਦੇ ਸਨ। ਉਹ ਜਦੋਂ ਵੀ ਕੋਈ ਗੱਲ ਰਾਜਨੀਤਿਕ ਪਾਰਟੀ ਬਾਰੇ ਕਰਦੇ ਤਾਂ ਬੀਬੀ ਜੀ ਕਹਿੰਦੇ ਸਨ ਕਿ— "ਅਸੀਂ ਤਾਂ ਅਕਾਲੀ ਹਾਂ, ਅਕਾਲੀ, ਮੈਂ ਤਾਂ ਪੱਕੀ ਅਕਾਲੀ ਹਾਂ! ਸਾਡੇ ਕੋਲ ਹੋਰ ਕੋਈ ਗੱਲ ਨਹੀਂ ਕਰਨੀ!" ਉਹ ਹਮੇਸ਼ਾ ਆਪਣੇ ਆਪ ਨੂੰ ਅਕਾਲੀ ਦੱਸਦੇ ਸਨ। ਗਿ. ਜੈਲ ਸਿੰਘ ੧੯੭੬ ਈ. ਵਿਚ ਪੰਜਾਬ ਦੇ ਮੁੱਖ ਮੰਤਰੀ ਸਨ, ਉਨ੍ਹਾਂ ਦੇ ਯਤਨਾਂ ਨਾਲ ਸਰਹੰਦ ਵਿਖੇ ੧੯੭੬ ਈ. ਵਿਚ ਸਾਕਾ ਸ੍ਰੀ ਪੰਜਾ ਸਾਹਿਬ ਦੇ ਸ਼ਹੀਦਾਂ ਦਾ ਸ਼ਹੀਦੀ ਦਿਵਸ 'ਤੇ ਜੋੜ ਮੇਲ ਹੋਇਆ ਸੀ। ਉਸ ਸ਼ਹੀਦੀ ਸਮਾਗਮ ਵਿਚ ਬੀਬੀ ਹਰਨਾਮ ਕੌਰ ਜੀ ਆਪਣੀ ਧੀ ਦੇ ਪਰਵਾਰ ਅਤੇ ਭਾਈ ਪ੍ਰਤਾਪ

ਸਿੰਘ ਦੇ ਵੱਡੇ ਭਰਾ ਭਾਈ ਕਰਮ ਸਿੰਘ ਨਾਲ ਸ਼ਾਮਿਲ ਹੋਏ। ਉਨ੍ਹਾਂ ਨੇ ਗਿ. ਸੋਹਣ ਸਿੰਘ ਸੀਤਲ ਰਚਿਤ ਗੱਡੀ ਛੰਦ[11] ਸਟੇਜ ਉੱਪਰ ਬਹੁਤ ਹੀ ਜੋਸ਼ ਨਾਲ ਗਾਇਆ ਸੀ, ਉਹ ਜ਼ਰਾ ਵੀ ਭਾਵੁਕ ਨਹੀਂ ਹੋਏ ਸਨ।

ਉਹ ਬਹੁਤ ਬਹਾਦਰੀ ਨਾਲ ਪਤੀ ਦੁਆਰਾ ਕਾਇਮ ਕੀਤੀ, ਸ਼ਹਾਦਤ ਦੀ ਸਾਖੀ ਨੂੰ ਸੁਣਾਉਂਦੇ ਸਨ ਅਤੇ ਛਿਣ ਭਰ ਵੀ ਭਾਵੁਕ ਨਹੀਂ ਹੁੰਦੇ ਸਨ। ਅਕਸਰ ਹੀ ਬੀਬੀ ਜੀ ਸ਼ਹੀਦਾਂ ਦੀ ਸ਼ਾਨ ਵਿਚ ਗਿ. ਸੋਹਣ ਸਿੰਘ ਸੀਤਲ ਦੁਆਰਾ ਲਿਖੇ 'ਗੱਡੀ ਛੰਦ' ਦਾ ਗਾਇਨ ਬੜੇ ਵਜਦ ਵਿਚ ਆ ਕੇ ਕਰਦੇ ਸਨ। ਭਾਰਤ ਅਤੇ ਪੰਜਾਬ ਸਰਕਾਰ ਵੱਲੋਂ ਬਹੁਤ ਧਾਰਮਿਕ ਸਮਾਗਮਾਂ/ਦੀਵਾਨਾਂ ਵਿਚ ਉਨ੍ਹਾਂ ਦਾ ਮਾਣ-ਸਨਮਾਨ ਕੀਤਾ ਗਿਆ ਸੀ। ਸਾਕੇ ਦੇ ਬਾਅਦ ਬੀਬੀ ਜੀ ਲੱਗਭਗ ੬੦ ਸਾਲ ਤਕ ਜਿਊਂਦੇ ਰਹੇ। ਆਪਣੀ ਇਕਲੌਤੀ ਬੇਟੀ ਜੋਗਿੰਦਰ ਕੌਰ ਕੋਲ ਰਹਿੰਦਿਆਂ ਹੀ ਬੀਬੀ ਜੀ ੭੯ (ਉਨਾਸੀ) ਸਾਲ ਦੀ ਬਹਾਦਰਾਂ ਵਾਲੀ ਉਮਰ ਜਿਊ ਕੇ ੨੪ ਫਰਵਰੀ, ੧੯੮੨ ਈ. ਵਿਚ ਗ੍ਰੇਟਰ ਕੈਲਾਸ਼-੨, ਨਵੀਂ ਦਿੱਲੀ ਵਿਖੇ ਅਕਾਲ ਚਲਾਣਾ ਕਰ ਗਏ। ਬੀਬੀ ਜੀ ਦੇ ਅਕਾਲ ਚਲਾਣਾ ਕਰਨ ਤੋਂ ਬਾਅਦ, ਅੰਤਿਮ ਸਸਕਾਰ ਦੀਆਂ ਰਸਮਾਂ ਵੇਲੇ ਅਤੇ ਸ਼ਰਧਾਂਜਲੀ ਸਮਾਗਮ ਸਮੇਂ ਗੁਰਦੁਆਰਾ ਰਕਾਬ ਗੰਜ, ਦਿੱਲੀ ਵਿਖੇ ਵੀ ਰਾਸ਼ਟਰਪਤੀ ਗਿ. ਜੈਲ ਸਿੰਘ ਨੇ ਸ਼ਿਰਕਤ ਕੀਤੀ ਸੀ।

ਸ. ਹਰਿੰਦਰਪਾਲ ਸਿੰਘ (ਲੂਥਰਾ) ਦਾ ਨਾਨੀ ਹਰਨਾਮ ਕੌਰ ਬਾਰੇ ਨਿੱਜੀ ਅਨੁਭਵ:

ਸ. ਹਰਿੰਦਰਪਾਲ ਸਿੰਘ (ਲੁਥਰਾ) ਕੋਲ ਗਿਆਨੀ ਸੋਹਣ ਸਿੰਘ ਸੀਤਲ ਰਚਿਤ 'ਗੱਡੀ ਛੰਦ' ਦੀ ਰਿਕਾਰਡਿੰਗ ਹੈ। ਉਸ ਬਾਬਤ ਦੱਸਦੇ ਹਨ, "ਮੈਂ ੧੯੮੦ ਈ. ਵਿਚ ਆਪਣੇ ਨਾਨੀ ਜੀ ਦੀ ਉਸ ਸਮੇਂ ਰਿਕਾਰਡਿੰਗ ਕੀਤੀ ਜਦੋਂ ਉਹ ਠੀਕ ਨਹੀਂ ਸਨ ਪਰ ਫਿਰ ਵੀ ਉਨ੍ਹਾਂ ਦੀ ਅਵਾਜ਼ ਨੂੰ ਰਿਕਾਰਡ ਕਰ ਲਿਆ ਗਿਆ। ਉਨ੍ਹਾਂ ਕੋਲ ਉਸ ਸਮੇਂ ਦਾ ਜੋਸ਼ ਅਤੇ ਦ੍ਰਿਸ਼ਟੀ ਸੀ ਜੋ ਬਹੁਤ ਹੀ ਵਚਨਬੱਧ ਸਿੱਖਾਂ ਵਾਲੀ ਸੀ। ਉਨ੍ਹਾਂ ਅਨੁਸਾਰ ਉਸ ਸਮੇਂ ਸਿੰਘਾਂ ਨੇ ਇਕ ਦ੍ਰਿੜ੍ਹ ਭਾਵਨਾ ਨਾਲ ਲੰਗਰ-ਪਾਣੀ ਦੀ ਸੇਵਾ ਕਰਨ ਲਈ ਗੁਰੂ ਸਾਹਿਬ ਨੂੰ ਸੰਗਤ ਦੀ ਅਰਦਾਸ ਨੂੰ ਪੂਰਾ ਕਰਨ ਲਈ ਪ੍ਰਦਰਸ਼ਿਤ ਕੀਤਾ। ਬੀਬੀ ਜੀ ਵੀ ਆਦਰਸ਼ ਨੂੰ ਪੂਰੀ ਤਰ੍ਹਾਂ ਸਮਰਪਿਤ ਸਨ। ਉਨ੍ਹਾਂ ਨੂੰ ਆਪਣੀ ਜ਼ਿੰਦਗੀ ਅਤੇ ਪਤੀ ਦੁਆਰਾ ਸ਼ਹਾਦਤ ਸੰਬੰਧੀ ਲਏ ਫੈਸਲੇ ਸੰਬੰਧੀ ਕੋਈ ਵੀ ਦੁਖ ਨਹੀਂ ਸੀ। ਭਾਣਾ ਮੰਨਣਾ, ਹੁਕਮ ਵਿਚ ਰਹਿਣਾ, ਬਿਨਾਂ ਕਿਸੇ ਸ਼ਿਕਾਇਤ ਦੇ ਸੰਤੋਖ ਵਿਚ ਰਹਿੰਦਿਆਂ ਉਹ ਆਪਣਾ ਜੀਵਨ ਚੜ੍ਹਦੀ ਕਲਾ ਵਿਚ ਬਤੀਤ ਕਰਦੇ ਸਨ/ਕੀਤਾ। ਅਸੀਂ ਹਰ ਰੋਜ਼ ਵੱਡੇ ਹੁੰਦੇ ਹੋਏ ਉਨ੍ਹਾਂ ਵਿਚ ਇਹ ਗੁਣ ਪ੍ਰਤੱਖ ਦੇਖੇ ਸਨ। ਮੈਂ ਵੱਡੇ ਹੁੰਦੇ ਹੋਏ ਸੁਖਮਨੀ ਸਾਹਿਬ ਵਿਚ ਪਰਿਭਾਸ਼ਿਤ ਗੁਰਮੁਖ ਉਨ੍ਹਾਂ ਵਿਚ ਦੇਖਿਆ। ਅਸੀਂ ਛੋਟੇ ਹੁੰਦਿਆਂ ਮਜ਼ਾਕ ਵਿਚ ਕਹਿਣਾ ਕਿ ਜੇ ਨਾਨਾ ਜੀ ਜਿਊਂਦੇ ਹੁੰਦੇ ਤਾਂ ਉਹ

ਕੋਈ ਮੰਤਰੀ ਜਾਂ ਸਿਆਸਤਦਾਨ ਬਣ ਜਾਂਦੇ। ਉਹ ਬਿਨਾਂ ਕਿਸੇ ਖਿਝ ਤੋਂ ਬੜੇ ਹੀ ਸਹਿਜ ਵਿਚ ਕਹਿੰਦੇ, " ਸ਼ਹੀਦ ਸਾਹਿਬ ਦਾ ਅਹੁਦਾ ਸਭ ਤੋਂ ਉੱਚਾ ਹੁੰਦਾ ਹੈ। " ਫਿਰ ਉਹ ਸਮਝਾਉਂਦੇ ਕਿ ਉਨ੍ਹਾਂ ਦੇ ਵੱਡੇ ਭਰਾ ਸ. ਤਾਰਾ ਸਿੰਘ, ਜੋ ਰੇਲਵੇ ਵਿਚ ਸਨ, ਦੀ ਵੀ ਕੁਝ ਸਾਲ ਬਾਅਦ ਕੋਇਟੇ ਵਿਚ ਆਏ ਭੂਚਾਲ ਦੌਰਾਨ ਮੌਤ ਹੋ ਗਈ ਪਰ ਉਨ੍ਹਾਂ ਦਾ ਕੋਈ ਨਾਂ ਨਹੀਂ ਜਾਣਦਾ ਪਰ ਸ਼ਹੀਦ ਸਾਹਿਬ ਨੂੰ ਮਿਲੀਅਨ ਲੋਕਾਂ ਦੁਆਰਾ ਜਾਣਿਆ ਜਾਂਦਾ ਹੈ ਅਤੇ ਕੁਲ ਦਾ ਨਾਮ ਵੀ ਉੱਚਾ ਹੋਇਆ ਹੈ। ਉਹ ਅਤੇ ਉਨ੍ਹਾਂ ਦੇ ਪਤੀ ਕੁਰਬਾਨੀ ਦੀ ਭਾਵਨਾ ਅਤੇ ਜ਼ਿੰਦਗੀ ਦੇ ਅਸਲ ਅਰਥਾਂ ਦੀ ਸੋਝੀ ਰੱਖਦੇ ਸਨ। ਜ਼ਿੰਦਗੀ ਦਾ ਉਦੇਸ਼ ਉਨ੍ਹਾਂ ਲਈ ਸਪੱਸ਼ਟ ਸੀ। ਉਹ ਅੰਦਰੂਨੀ 'ਜੋਤ ਸਰੂਪ' ਨੂੰ ਜਾਣ ਚੁੱਕੇ ਸਨ ਅਤੇ ਇੱਕ ਅਕਾਲ ਪੁਰਖ ਨਾਲ ਰਹਿੰਦੇ ਸਨ। ਉਹ ਹਮੇਸ਼ਾ ਜੀਵਤ ਹੀ ਮਰ ਜਾਈ ਦਾ ਬਚਨ ਕਰਦੇ ਰਹਿੰਦੇ ਸਨ। ਉਸ ਸਮੇਂ ਮੇਰੇ (ਹਰਿੰਦਰਪਾਲ ਸਿੰਘ ਲੂਥਰਾ) ਲਈ ਖੁਦ ਗੁਰਬਾਣੀ ਪੜ੍ਹੇ ਬਿਨਾਂ ਸ਼ਬਦਾਂ ਦੇ ਅਰਥ ਸਮਝਣੇ ਔਖੇ ਸਨ।

ਬੀਬੀ ਹਰਨਾਮ ਕੌਰ ਜੀ ਨੇ ਸਾਕਾ ਪੰਜਾ ਸਾਹਿਬ ਨੂੰ ਹੱਡੀਂ-ਹੰਢਾਇਆ ਅਤੇ ਅੱਖੀਂ ਦੇਖਿਆ ਸੀ। ਬੀਬੀ ਜੀ ਗੁਰਬਾਣੀ ਰਸੀਏ, ਬਹੁਤ ਸਿਰੜੀ, ਪ੍ਰਣਪਾਲਕ, ਆਗਿਆਕਾਰ, ਹੱਥੀਂ ਸੇਵਾ ਕਰਨ ਵਾਲੇ, ਪਰਉਪਕਾਰੀ ਅਤੇ ਹੋਰ ਬਹੁਤ ਸਾਰੇ ਅਧਿਆਤਮਕ ਤੇ ਸਦਾਚਾਰਕ ਗੁਣਾਂ ਨਾਲ ਓਤਪੋਤ ਸਨ। ਸਾਨੂੰ ਉਨ੍ਹਾਂ ਦੇ ਸਮਰਪਣ ਅਤੇ ਪਰਉਪਕਾਰੀ ਜੀਵਨ ਤੋਂ ਸਿੱਖਿਆ ਲੈਣੀ ਚਾਹੀਦੀ ਹੈ।

ਹਵਾਲੇ ਅਤੇ ਟਿੱਪਣੀਆਂ :

੧. *ਕਲਮ ਦੀ ਕਰਾਮਾਤ,* ਅਮਰਜੀਤ ਚੰਦਨ, sikhchintan.com

੨. ਲੱਗਭਗ ੧੯੪੭ ਈ. ਤਕ ਬੀਬੀ ਜੀ ਕਾਲਾ ਅਤੇ ਨੀਲੇ ਰੰਗ ਦਾ ਬਾਣਾ ਪਾਉਂਦੇ ਰਹੇ।

੩. ਕਵਿਤਾ, 'ਫਿਰ ਚਰਖਾ ਘੂਕਰ ਘਤੇ ਜੀ!', *ਅਕਾਲੀ ਅਖ਼ਬਾਰ,* ਲਾਹੌਰ, ੩. ਨਵੰਬਰ,੧੯੨੦.

੪. ਗੋਪਾਲ ਸਿੰਘ ਹਕੀਮ, *ਸ੍ਰੀ ਪੰਜਾ ਸਾਹਿਬ ਦਾ ਸੰਪੂਰਨ ਇਤਿਹਾਸ,* ਲੇਖਕ ਆਪ ਪ੍ਰਕਾਸ਼ਕ, ੧੯੩੯ ਪੰਨਾ ੫੬

੫. *ਕਲਮ ਦੀ ਕਰਾਮਾਤ,* ਅਮਰਜੀਤ ਚੰਦਨ, sikhchintan.com

੬. ਉਹੀ,

੭. Punjabkesari.in

੮. ਆਸਾ (ਮਃ ੪) *ਸ੍ਰੀ ਗੁਰੂ ਗ੍ਰੰਥ ਸਾਹਿਬ,* ੪੫੧.

੯. ਬੀਬੀ ਜੋਗਿੰਦਰ ਕੌਰ ਦੇ ਬੱਚੇ ਦੱਸਦੇ ਹਨ ਕਿ ਉਨ੍ਹਾਂ ਕਦੇ ਨਾਨੀ ਜੀ ਨੂੰ ਦਿਨੇ ਨਹਾਉਂਦੇ ਨਹੀਂ; ਨੋਟਿਸ ਕੀਤਾ ਸੀ। ਉਹ ਸਦ ਹੀ ਉਨ੍ਹਾਂ ਦੇ ਉੱਠਣ ਤੋਂ ਪਹਿਲਾਂ ਨਹਾ ਚੁੱਕੇ ਹੁੰਦੇ ਸਨ।

੧੦. ਗਿ. ਜੈਲ ਸਿੰਘ, ਸ਼ਹੀਦ ਸਿੰਘ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਵਿਦਿਆਰਥੀ ਸਨ।

੧੧. ਸ. ਹਰਿੰਦਰ ਸਿੰਘ ਲੁਥਰਾ (ਦੋਹਤਾ ਸ਼ਹੀਦ ਭਾਈ ਪ੍ਰਤਾਪ ਸਿੰਘ) ਨੇ ਦੱਸਿਆ ਕਿ ਇਹ ਰੀਕਾਰਡਿੰਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ Oral History Cell ਵਿਚ ਹੈ। ■

# ਭੁੱਖੇ ਸਿੱਖ ਕੈਦੀਆਂ ਨੂੰ ਲੰਗਰ ਛਕਾਉਣ ਦੀ ਗਾਥਾ

*-ਡਾ. ਰਾਜਵਿੰਦਰ ਸਿੰਘ ਜੋਗਾ**

ਦੁਨੀਆਂ ਵਿਚ ਵੱਸਦੇ ਹਰ ਪ੍ਰਾਣੀ ਲਈ ਭੋਜਨ ਮੁੱਖ ਲੋੜ ਹੁੰਦੀ ਹੈ। ਹਰ ਪ੍ਰਾਣੀ ਮਾਤਰ ਨੂੰ ਆਪਣਾ ਪੰਜ ਭੂਤਕ ਸਰੀਰ ਜੀਉਂਦਾ ਰੱਖਣ ਲਈ ਭੋਜਨ ਲੋੜੀਂਦਾ ਹੈ। ਭੋਜਨ ਸਾਦਾ ਜਾਂ ਬਹੁਤ ਵਧੀਆ ਹੋਵੇ ਭਾਵ ਕਿਸੇ ਵੀ ਪ੍ਰਕਾਰ ਦਾ ਮਨੁੱਖ ਆਪਣੇ ਵਿੱਤ (ਸਮਰੱਥਾ) ਅਨੁਸਾਰ ਛਕਦਾ ਹੀ ਹੈ। ਇਸ ਤੋਂ ਬਿਨਾਂ ਲੰਮਾਂ ਸਮਾਂ ਸਰੀਰ ਦਾ ਜਿਊਂਦੇ ਰਹਿਣਾ ਮੁਸ਼ਕਲ ਹੁੰਦਾ ਹੈ। ਸਿੱਖ ਧਰਮ ਵਿਚ ਭੁੱਖੇ ਨੂੰ ਭੋਜਨ ਛਕਾਉਣਾ ਵੱਡੀ ਸੇਵਾ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਚਪਨ ਵਿਚ ਹੀ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਇਸ ਦੀ ਪਿਰਤ ਪਾ ਦਿੱਤੀ ਸੀ। ਗੁਰੂ ਸਾਹਿਬ ਨੇ ਸਿੱਖਾਂ ਨੂੰ 'ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ' ਦੇ ਸਿਧਾਂਤ 'ਤੇ ਚੱਲਣ ਦਾ ਹੁਕਮ ਕੀਤਾ। ਇਸ ਸਿਧਾਂਤ ਨੂੰ ਸਿੱਖਾਂ ਨੇ ਆਪਣੇ ਜੀਵਨ ਵਿਚ ਅਪਣਾਇਆ ਤੇ ਉਸ ਦਿਨ ਤੋਂ ਇਹ ਸੇਵਾ ਨਿਰੰਤਰ ਜਾਰੀ ਹੈ। ਗੁਰਦੁਆਰਾ ਸਾਹਿਬਾਨ ਵਿੱਚੋਂ ਕੋਈ ਵੀ ਪ੍ਰਾਣੀ ਭੁੱਖਾ ਨਹੀਂ ਜਾਂਦਾ ਤੇ ਬਿਨਾਂ ਕਿਸੇ ਵਿਤਕਰੇ ਦੇ ਇੱਕੋ ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕ ਸਕਦਾ ਹੈ। ਸਿੱਖ ਕਿਸੇ ਭੁੱਖੇ ਪ੍ਰਾਣੀ ਨੂੰ ਭੋਜਨ ਛਕਾ ਕੇ ਬਹੁਤ ਖੁਸ਼ੀ ਮਹਿਸੂਸ ਕਰਦੇ ਹਨ। ਗੁਰੂ ਸਿਧਾਂਤਾਂ ਅਨੁਸਾਰ ਸੇਵਾਵਾਂ ਕਰਕੇ ਦੁਨੀਆ ਵਿਚ ਸਿੱਖ ਧਰਮ ਅਜਿਹਾ ਧਰਮ ਬਣ ਗਿਆ ਹੈ ਜਿਸ ਨੇ ਸਮੁੱਚੇ ਸੰਸਾਰ ਵਿਚ ਇਨ੍ਹਾਂ ਸੇਵਾਵਾਂ ਕਰਕੇ ਆਪਣੀ ਵੱਖਰੀ ਪਹਿਚਾਣ ਬਣਾ ਲਈ ਹੈ। ਦੁਨੀਆ ਦੇ ਕਿਸੇ ਵੀ ਕੋਨੇ ਵਿਚ ਕਿਸੇ ਵੀ ਤਰ੍ਹਾਂ ਦੀ ਕੋਈ ਆਫਤ ਆਈ ਹੋਵੇ ਉੱਥੇ ਜਾ ਕੇ ਉਹ ਸਮੇਂ ਅਨੁਸਾਰ ਲੋੜੀਂਦੇ ਪਦਾਰਥਾਂ ਦੇ ਲੰਗਰ ਲਗਾ ਦਿੰਦੇ ਹਨ। ਇਸ ਸਿਧਾਂਤ ਦਾ ਸਿੱਧਾ ਸੰਬੰਧ ਗੁਰਦੁਆਰਾ ਸੰਸਥਾ ਨਾਲ ਹੈ। ਗੁਰਦੁਆਰਾ ਸਾਹਿਬਾਨ ਸਿੱਖਾਂ ਲਈ ਜਿੰਦ ਜਾਨ ਤੋਂ ਵੱਧ ਪਿਆਰੇ ਤੇ ਸਤਿਕਾਰੇ ਜਾਣ ਵਾਲੇ ਅਸਥਾਨ ਹਨ। ਇਸ ਲਈ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਲਈ ਸਿੱਖਾਂ ਨੂੰ ਬੇਅੰਤ ਕੁਰਬਾਨੀਆਂ ਵੀ ਦੇਣੀਆਂ ਪਈਆਂ ਹਨ। ਇਸ ਕਰਕੇ ਸਾਨੂੰ ਪਹਿਲਾਂ ਗੁਰਦੁਆਰਾ ਸਾਹਿਬ ਦੇ ਪਿਛੋਕੜ ਬਾਰੇ ਵੀ ਸਮਝ ਲੈਣਾ ਚਾਹੀਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਧਰਮਸਾਲਾ' ਦੀ ਸਥਾਪਨਾ ਕੀਤੀ। ਪੰਚਮ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਸ ਧਰਮ ਮੰਦਿਰ ਦਾ ਨਾਂ 'ਧਰਮਸਾਲਾ' ਰਿਹਾ ਅਤੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਅੰਮ੍ਰਿਤ ਸਰੋਵਰ ਵਿਚ ਸ੍ਰੀ ਦਰਬਾਰ ਸਾਹਿਬ ਦੀ ਸਥਾਪਨਾ ਕਰਕੇ 'ਹਰਿਮੰਦਰ' ਸੰਗਿਆ ਥਾਪੀ। ਫਿਰ ਸ੍ਰੀ ਗੁਰੂ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਐਸੋਸੀਏਟ ਸੰਪਾ., ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੪੬੪੭੫੨੬੦੩*

ਹਰਿਗੋਬਿੰਦ ਸਾਹਿਬ ਜੀ ਦੇ ਸਮੇਂ 'ਧਰਮਸਾਲਾ' ਦੀ 'ਗੁਰਦੁਆਰਾ' ਸੰਗਿਆ ਹੋਈ। ਸੋ ਸਿੱਖ ਧਰਮ ਵਿਚ ਸਿੱਖਾਂ ਲਈ 'ਗੁਰਦੁਆਰਾ' ਸਾਹਿਬ ਦਾ ਵਿਸ਼ੇਸ਼ ਸਥਾਨ ਹੈ। "*ਗੁਰੂ ਦੁਆਰੈ ਹੋਇ ਸੋਝੀ ਪਾਇਸੀ*" ਦੇ ਮਹਾਂਵਾਕ ਅਨੁਸਾਰ ਇਸ ਪਵਿੱਤਰ ਅਸਥਾਨ ਉਪਰ ਜਾ ਕੇ ਉਹ ਜਿੱਥੇ ਧਰਮ-ਕਰਮ ਕਰਨ ਦੀ ਸੋਝੀ ਲੈਂਦੇ ਹਨ, ਉੱਥੇ ਆਦਰਸ਼ਕ ਜੀਵਨ ਜਾਚ ਸਿੱਖਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਗੁਰਦੁਆਰੇ' ਦੀ ਬੜੀ ਵਧੀਆ ਪਰਿਭਾਸ਼ਾ ਦਿੱਤੀ ਹੈ। ਉਹ ਲਿਖਦੇ ਹਨ- ਕਿ ਗੁਰੂ ਦਾ ਮਾਰਫਤ, ਗੁਰੂ ਦੇ ਜਰੀਏ, ਸੰਗਯਾ ਗੁਰੂ ਦਾ ਘਰ, ਸਿੱਖਾਂ ਦਾ ਧਰਮ ਮੰਦਿਰ, ਭਾਵ ਉਹ ਅਸਥਾਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। "ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਆਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸਫ਼ਾਖ਼ਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪੱਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫ਼ਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।"

ਸਿੱਖ ਗੁਰੂ ਸਾਹਿਬਾਨ ਨੇ ਆਪ 'ਗੁਰਦੁਆਰਾ ਸਾਹਿਬਾਨ' ਦੀ ਸਥਾਪਨਾ ਕੀਤੀ। ਇਸੇ ਲਈ ਇਹ ਗੁਰ-ਅਸਥਾਨ ਸਿੱਖਾਂ ਲਈ ਜਾਨ-ਪ੍ਰਾਣ ਤੋਂ ਵੱਧ ਪਿਆਰੇ ਹਨ। ਗੁਰੂ ਸਾਹਿਬਾਨ ਦੁਆਰਾ ਇਨ੍ਹਾਂ ਧਾਰਮਿਕ ਕੇਂਦਰਾਂ ਤੇ ਅਸਥਾਨਾਂ ਦੀ ਸਥਾਪਨਾ ਕਰਨਾ ਉਸ ਸਮੇਂ ਦੀ ਮੁਗ਼ਲ ਹਕੂਮਤ ਲਈ ਵੱਡੀ ਚੁਣੌਤੀ ਸੀ। ਇਸੇ ਕਰਕੇ ਮੁਗ਼ਲੀਆ ਸਲਤਨਤ ਵੱਲੋਂ ਉਸੇ ਸਮੇਂ ਤੋਂ ਗੁਰੂ ਸਾਹਿਬਾਨ ਨੂੰ ਕਿਸੇ ਇਕ ਥਾਂ ਰੁਕਣ ਤੋਂ ਰੋਕਣ ਲਈ ਮੁਸ਼ਕਿਲਾਂ ਪੈਦਾ ਕੀਤੀਆਂ ਜਾਂਦੀਆਂ ਸਨ। ਦੂਜਾ-ਗੁਰੂ ਸਾਹਿਬਾਨ ਵੀ ਆਪਣੇ ਉਤਰਾਧਿਕਾਰੀਆਂ ਨੂੰ ਇੱਕ ਥਾਂ ਤੋਂ ਦੂਜੀ ਥਾਂ ਜਾ ਕੇ ਪ੍ਰਚਾਰ ਕਰਨ ਤੇ ਧਾਰਮਿਕ ਕੇਂਦਰ ਸਥਾਪਿਤ ਕਰਨ ਦਾ ਹੁਕਮ ਦੇ ਦਿੰਦੇ ਸਨ। ਇਸ ਲਈ ਗੁਰੂ ਸਾਹਿਬਾਨ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਿਕ ਅਸਥਾਨ ਹੋਂਦ ਵਿਚ ਆਏ ਤੇ ਇਹ ਸਿੱਖਾਂ ਲਈ ਪੂਜਣਯੋਗ ਅਸਥਾਨ ਬਣ ਗਏ।

ਸਮੇਂ ਦੀਆਂ ਸਰਕਾਰਾਂ ਨੇ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਪ੍ਰਤਿਭਾ ਨੂੰ ਸਿੱਖ ਦਿਲਾਂ ਵਿੱਚੋਂ ਖ਼ਤਮ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਪਰ ਉਹ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋ ਸਕੀਆਂ। ਪਹਿਲਾਂ ਮੁਗ਼ਲ ਹਕੂਮਤ ਨੇ ਸਿੱਖਾਂ ਦੇ ਗੁਰ ਅਸਥਾਨਾਂ ਨੂੰ ਢਹਿ-ਢੇਰੀ ਕਰਨ ਦੀ ਕੋਸ਼ਿਸ਼ ਕੀਤੀ। ਫਿਰ ਅੰਗਰੇਜ਼ ਸਰਕਾਰ ਨੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਆਪਣੇ ਅਧੀਨ ਕਰ ਕੇ ਆਪਣੀ ਮਨਸਾ ਅਨੁਸਾਰ ਚਲਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਗੁਰ-ਅਸਥਾਨਾਂ ਵਿਚ ਸੇਵਾਵਾਂ ਨਿਭਾ ਰਹੇ ਮਹੰਤਾਂ ਨੂੰ ਲਾਲਚ ਦੇ ਕੇ ਜਾਂ ਡਰ-ਧਮਕਾਅ ਕੇ ਆਪਣੇ ਅਧੀਨ ਕਰ ਲਿਆ ਸੀ। ਮਹੰਤ ਉਨ੍ਹਾਂ ਦੁਆਰਾ ਦਿੱਤੀ ਹੱਲਾਸ਼ੇਰੀ ਸਦਕਾ ਆਪਣੀਆਂ ਮਨ ਮਰਜ਼ੀਆਂ ਕਰਨ ਲੱਗ ਪਏ ਸਨ। ਗੁਰੂ-ਘਰਾਂ ਵਿਚ ਜਾਣ ਵਾਲੀ ਸੰਗਤ ਇਨ੍ਹਾਂ ਦੇ

ਵਿਵਹਾਰ ਤੋਂ ਪ੍ਰੇਸ਼ਾਨ ਸੀ। ਇਹ ਗੁਰਅਸਥਾਨਾਂ ਵਿਚ ਗੁਰਮਤਿ ਦੀਆਂ ਧੱਜੀਆਂ ਉਡਾ ਰਹੇ ਸਨ। ਸੰਗਤ ਵਿਚ ਆਈਆਂ ਬੀਬੀਆਂ ਨਾਲ ਅਸ਼ਲੀਲ ਹਰਕਤਾਂ ਕਰਦੇ ਤੇ ਨੌਬਤ ਇੱਥੋਂ ਤਕ ਆ ਗਈ ਸੀ ਕਿ ਨੌਜੁਆਨ ਲੜਕੀਆਂ ਨਾਲ ਕੁਕਰਮ ਵੀ ਕਰਨ ਲੱਗ ਪਏ ਸਨ। ਉਹ ਗੁਰਦੁਆਰਾ ਸਾਹਿਬਾਨ ਦੀ ਚੜ੍ਹਤ ਤੇ ਹੋਰ ਜਗੀਰਾਂ ਨੂੰ ਆਪਣੀ ਮਲਕੀਅਤ ਸਮਝ ਕੇ ਗ਼ਲਤ ਥਾਂ ਪ੍ਰਯੋਗ ਕਰਦੇ ਸਨ। ਇਸ ਲਈ ਗੁਰੂ-ਘਰਾਂ ਵਿਚ ਹੋ ਰਹੀ ਮਨਮਤਿ ਨੂੰ ਰੋਕਣ ਲਈ ਅਤੇ ਅੰਗੇਰਜ਼ ਸਰਕਾਰ ਦੇ ਪ੍ਰਬੰਧ ਵਿਚੋਂ ਕੱਢ ਕੇ ਗੁਰੂ-ਘਰ ਦੀ ਸਹੀ ਸੇਵਾ-ਸੰਭਾਲ ਲਈ ਤੇ ਗੁਰਦੁਆਰਾ ਪ੍ਰਬੰਧ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਸਿੱਖ ਆਗੂਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ। ਇਸ ਕਮੇਟੀ ਨੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਨੂੰ ਅੰਗੇਰਜ਼ ਸਰਕਾਰ ਦੁਆਰਾ ਸਥਾਪਿਤ ਕੀਤੇ ਕੁਕਰਮੀ ਮਹੰਤਾਂ ਤੋਂ ਅਜ਼ਾਦ ਕਰਵਾ ਕੇ ਆਪਣੇ ਪ੍ਰਬੰਧ ਹੇਠ ਲਿਆਂਦਾ। ਇਸ ਲੜੀ ਵਿਚ ਗੁਰਦੁਆਰਾ 'ਗੁਰੂ ਕਾ ਬਾਗ਼' ਦਾ ਮੋਰਚਾ ਵਿਸ਼ੇਸ਼ ਥਾਂ ਰੱਖਦਾ ਹੈ। ਇਹ ਅਸਥਾਨ ਪੰਚਮ ਪਾਤਸ਼ਾਹ ਤੇ ਨੌਵੇਂ ਗੁਰੂ ਸਾਹਿਬ ਦੀ ਚਰਨ-ਛੋਹ ਪ੍ਰਾਪਤ ਹੈ।

ਗੁਰਦੁਆਰਾ ਗੁਰੂ ਕਾ ਬਾਗ਼ ਵਿਖੇ ਮਹੰਤ ਸੁੰਦਰ ਦਾਸ ਕਾਬਜ ਹੋਇਆ ਹੋਇਆ ਸੀ, ਜੋ ਸਿਰੇ ਦਾ ਸ਼ਰਾਬੀ ਤੇ ਬਦਚਲਣੀ ਸੀ ਤੇ ਅੰਗਰੇਜ਼ ਸਰਕਾਰ ਦੀ ਸ਼ੈਅ 'ਤੇ ਮਨ-ਮਰਜ਼ੀਆਂ ਕਰਦਾ ਰਹਿੰਦਾ ਸੀ। ਇਸ ਦੇ ਕੁਕਰਮਾਂ ਤੋਂ ਸੰਗਤ ਬਹੁਤ ਪ੍ਰੇਸ਼ਾਨ ਸੀ। ਇਸ ਦੇ ਕਬਜ਼ੇ ਤੋਂ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਸਿੱਖ ਸੰਗਤ ਦੇ ਸਹਿਯੋਗ ਨਾਲ ਮੋਰਚਾ ਸ਼ੁਰੂ ਕੀਤਾ। ਕਮੇਟੀ ਦੀ ਅਗਵਾਈ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਕਰਨ ਉਪਰੰਤ ਪੰਜ-ਪੰਜ ਸਿੱਖਾਂ ਦਾ ਜਥਾ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਚਾਲੇ ਪਾਉਂਦਾ। ਫਿਰ ਇਨ੍ਹਾਂ ਜਥਿਆਂ ਵਿਚ ਜਾਣ ਵਾਲੇ ਸਿੰਘਾਂ ਦੀ ਗਿਣਤੀ ਸੌ-ਸੌ ਅਤੇ ਫਿਰ ਇਸ ਤੋਂ ਵੀ ਵੱਧ ਹੋ ਗਈ ਸੀ। ਇਨ੍ਹਾਂ ਨੂੰ ਰਸਤੇ ਵਿਚ ਪੁਲਸ ਦੇ ਤਸ਼ੱਦਦ ਦਾ ਸ਼ਿਕਾਰ ਹੋਣਾ ਪੈਂਦਾ। ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੁਗ਼ਲ ਹਕੂਮਤ ਦੇ ਸਨਮੁੱਖ ਸ਼ਾਂਤਮਈ ਰਹਿੰਦਿਆਂ ਸ਼ਹਾਦਤ ਪਾਈ ਉੱਤੇ ਤਰ੍ਹਾਂ ਇਸ ਅਸਥਾਨ (ਗੁਰੂ ਕਾ ਬਾਗ਼) ਨੂੰ ਆਜ਼ਾਦ ਕਰਵਾਉਣ ਲਈ ਬੇਅੰਤ ਸਿੱਖਾਂ ਨੇ ਸ਼ਾਂਤ ਰਹਿੰਦਿਆਂ ਪੁਲਿਸ ਦਾ ਤਸ਼ੱਦਦ ਝੱਲਿਆ।

ਅੰਗਰੇਜ਼ ਸਰਕਾਰ ਨੇ ਇਸ ਮੋਰਚੇ ਨੂੰ ਕੁਚਲਣ ਲਈ ਹਰ ਹੀਲਾ-ਵਸੀਲਾ ਵਰਤਿਆ। ਮੋਰਚੇ ਵਿਚ ਸ਼ਾਮਲ ਹੋਣ ਵਾਲੇ ਸਿੱਖਾਂ ਉੱਪਰ ਜ਼ੁਲਮ ਕਰਨ ਦੀ ਕੋਈ ਕਸਰ ਬਾਕੀ ਨਹੀਂ ਛੱਡੀ ਗਈ। ਉਨ੍ਹਾਂ ਨੂੰ ਡਾਂਗਾਂ, ਸੋਟੀਆਂ, ਬੰਦੂਕਾਂ ਦੇ ਮੁੱਠਿਆਂ ਆਦਿ ਨਾਲ ਬੇਰਹਿਮੀ ਨਾਲ ਕੁੱਟਿਆ ਮਾਰਿਆ ਜਾਂਦਾ ਸੀ ਤੇ ਜ਼ਖ਼ਮੀ ਸਿੱਖਾਂ ਨੂੰ ਘੋੜਿਆਂ ਦੇ ਪੌੜਾਂ ਹੇਠ ਵੀ ਲਤਾੜਿਆ ਜਾਂਦਾ ਸੀ। ਇੱਥੋਂ ਤਕ ਕਿ ਮੋਰਚੇ ਵਿਚ

ਸ਼ਾਮਲ ਹੋਣ ਵਾਲੇ ਸਿੱਖਾਂ ਦੀ ਮਦਦ ਕਰਨ ਵਾਲੇ ਵਿਅਕਤੀਆਂ ਨੂੰ ਵੀ ਨਹੀਂ ਬਖ਼ਸ਼ਿਆ ਗਿਆ। ਬਹੁਤ ਸਾਰੇ ਸਿੱਖ ਪੁਲਿਸ ਦੀ ਮਾਰ ਨਾਲ ਜ਼ਖ਼ਮੀ ਹੋਏ ਤੇ ਸ਼ਹਾਦਤਾਂ ਪ੍ਰਾਪਤ ਕਰ ਗਏ। ਅੰਗਰੇਜ਼ ਸਰਕਾਰ ਨੇ ਮੋਰਚੇ ਵਿਚ ਭਾਗ ਲੈਣ ਵਾਲੇ ਜਥਿਆਂ ਉਪਰ ਤਸ਼ੱਦਦ ਕਰਨ ਉਪਰੰਤ ਕਿੰਨੇ ਹੀ ਸਿੰਘ ਗ੍ਰਿਫ਼ਤਾਰ ਕਰ ਕੇ ਜੇਲ੍ਹਾਂ ਵਿਚ ਡੱਕ ਦਿੱਤੇ ਸਨ। ਸਿੰਘਾਂ ਦੀ ਗਿਣਤੀ ਵਧਣ ਕਰਕੇ ਸ੍ਰੀ ਅੰਮ੍ਰਿਤਸਰ ਤੇ ਨੇੜੇ ਦੀਆਂ ਜੇਲ੍ਹਾਂ ਵੀ ਭਰ ਚੁੱਕੀਆਂ ਸਨ। ਇਸ ਲਈ ਇੱਥੋਂ ਸਿੰਘਾਂ ਨੂੰ ਰਾਵਲਪਿੰਡੀ, ਅਟਕ ਤੇ ਹੋਰ ਜੇਲ੍ਹਾਂ ਵਿਚ ਬੰਦ ਕਰਨ ਲਈ ਰੇਲ ਗੱਡੀ ਰਾਹੀਂ ਭੇਜਣਾ ਸ਼ੁਰੂ ਕਰ ਦਿੱਤਾ। ਇਕ ਰੇਲ ਰਾਤ ਨੂੰ ਸ੍ਰੀ ਅੰਮ੍ਰਿਤਸਰ ਤੋਂ ਭਰ ਕੇ ਅਟਕ ਦੀ ਜੇਲ੍ਹ ਵੱਲ ਲੈ ਜਾਈ ਜਾ ਰਹੀ ਸੀ। ਇਹ ਰੇਲ ਗੁਜਰਾਂਵਾਲਾ (ਹੁਣ ਪਾਕਿਸਤਾਨ) ਵਿਖੇ ਪੁੱਜੀ। ਇਸ ਇਲਾਕੇ ਦੀ ਸਿੱਖ ਸੰਗਤ ਨੂੰ ਸਿੱਖ ਕੈਦੀਆਂ ਨੂੰ ਲੈ ਜਾਣ ਵਾਲੀ ਰੇਲ ਦੇ ਬਾਰੇ ਪਤਾ ਲੱਗਿਆ ਤਾਂ ਉਨ੍ਹਾਂ ਨੇ ਭੁੱਖੇ ਸਿੱਖ ਕੈਦੀਆਂ ਨੂੰ ਲੰਗਰ ਛਕਾਉਣ ਦਾ ਵਿਚਾਰ ਬਣਾਇਆ ਤੇ ਕੁਝ ਮੁਖੀ ਸਿੱਖਾਂ ਨੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਹਸਨ ਅਬਦਾਲ ਦੇ ਸਟੇਸ਼ਨ ਮਾਸਟਰ ਨਾਲ ਗੱਲ ਕੀਤੀ। ਉਸ ਨੇ ਦੱਸਿਆ ਕਿ ਇੱਥੇ ਰੇਲ ਰੋਕਣ ਦਾ ਹੁਕਮ ਨਹੀਂ ਹੈ ਤੇ ਰੇਲ ਨਹੀਂ ਰੁਕੇਗੀ। ਸੰਗਤ ਨੂੰ ਬਹੁਤ ਨਿਰਾਸ਼ਤਾ ਹੋਈ, ਉਸ ਸਮੇਂ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਨੇ ਸੰਗਤ ਨੂੰ ਕਿਹਾ ਕਿ ਤੁਸੀਂ ਲੰਗਰ ਤਿਆਰ ਕਰੋ, ਗੱਡੀ ਜ਼ਰੂਰ ਰੁਕੇਗੀ। ਰੇਲ ਵਿਚ ਸਵਾਰ ਸਿੱਖ ਵੀਰਾਂ ਨੂੰ ਲੰਗਰ ਛਕਾ ਕੇ ਹੀ ਅੱਗੇ ਜਾਣ ਦਿੱਤਾ ਜਾਵੇਗਾ। ਸਾਰੀ ਸੰਗਤ ਰੇਲ ਦੀ ਪਟੜੀ ’ਤੇ ਬੈਠ ਗਈ। ਰੇਲ ਜਦੋਂ ਸਟੇਸ਼ਨ ਦੇ ਨੇੜ੍ਹੇ ਆਈ ਤਾਂ ਉਕਤ ਦੋਵੇਂ ਸਿੰਘਾਂ ਨੇ ਅੱਗੇ ਹੋ ਕੇ ਰੇਲ ਦੀ ਪਟੜੀ ’ਤੇ ਸੀਸ ਰੱਖ ਦਿੱਤਾ ਤੇ ਲੰਮੇ ਪੈ ਗਏ। ਰੇਲ ਦੇ ਡ੍ਰਾਈਵਰ ਨੇ ਇਹ ਦੇਖ ਕੇ, ਕਿ ਸਿੱਖ ਰੇਲ ਦੀ ਪਟੜੀ ਉੱਪਰ ਬੈਠੇ ਹਨ ਤਾਂ ਉਸ ਨੇ ਬਹੁਤ ਹਾਰਨ ਮਾਰੇ ਪਰ ਉਨ੍ਹਾਂ ਨੇ ਕੋਈ ਪਰਵਾਹ ਨਾ ਕੀਤੀ। ਸਾਰੀ ਸਿੱਖ ਸੰਗਤ ਮੌਤ ਤੋਂ ਨਿਰਭੈਅ ਸੀ। ਗੱਡੀ ਕੂਕਾਂ ਮਾਰਦੀ ਇਨ੍ਹਾਂ ਦੇ ਉੱਪਰ ਆ ਚੜ੍ਹੀ, ਦੋਵੇਂ ਸਿੰਘਾਂ (ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ) ਦੀਆਂ ਹੱਡੀਆਂ ਰੇਲ ਦੇ ਪਹੀਆਂ ਵਿਚ ਫਸ ਗਈਆਂ ਤੇ ਹੋਰ ਸਿੱਖ ਵੀ ਜ਼ਖ਼ਮੀ ਹੋ ਗਏ। ਅਖੀਰ ਗੱਡੀ ਰੁਕ ਗਈ, ਦੋਹਾਂ ਪਾਸਿਆਂ ’ਤੇ ਸੈਂਕੜੇ ਸਿੱਖ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਤ੍ਰਾਹ-ਤ੍ਰਾਹ ਕਰ ਉਠੇ। ਇਨ੍ਹਾਂ ਸਿੰਘਾਂ ਨੂੰ ਇੰਜਣ ਦੇ ਪਹੀਆਂ ਵਿੱਚੋਂ ਬਾਹਰ ਕੱਢਿਆ ਗਿਆ, ਉਹ ਅਜੇ ਸਿਸਕ ਰਹੇ ਸਨ ਤੇ ਬਾਕੀ ਜ਼ਖ਼ਮੀ ਸਿੱਖਾਂ ਦੀ ਵੀ ਦੇਖਭਾਲ ਕੀਤੀ ਜਾ ਰਹੀ ਸੀ। ਇਸ ਸਮੇਂ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਨੇ ਕਿਹਾ ਕਿ, “ਪਹਿਲਾਂ ਗੱਡੀ ਵਿਚ ਬੈਠੇ ਵੀਰਾਂ ਨੂੰ ਲੰਗਰ ਛਕਾ ਦਿਉ, ਸਾਡੀ ਸੰਭਾਲ ਫਿਰ ਕਰ ਲੈਣੀ।” ਰੇਲ ਵਿਚ ਸਵਾਰ ਸਾਰੇ ਸਿੱਖਾਂ ਨੂੰ ਲੰਗਰ ਵਰਤਾਇਆ ਗਿਆ, ਪਰ ਇਹ ਸਾਕਾ ਵੇਖ ਕੇ ਸਾਰੇ ਖਾਣਾ-ਪੀਣਾ ਹੀ ਭੁੱਲ ਗਏ। ਇਹ ਸੀ ਸਿਦਕੀ ਜੋਧਿਆਂ ਦਾ ਕਾਰਨਾਮਾ ਕਿ ਭੁੱਖੇ ਮਰਜੀਵੜੇ ਸਿੱਖਾਂ ਨੂੰ ਗੁਰੂ ਕਾ

ਲੰਗਰ ਛਕਾਉਣ ਲਈ ਉਨ੍ਹਾਂ ਆਪਣੀਆਂ ਜਾਨਾਂ ਤਕ ਵਾਰਨ ਤੋਂ ਪਰਵਾਹ ਨਹੀਂ ਕੀਤੀ। ਅੰਗਰੇਜ਼ ਸਰਕਾਰ ਤਾਂ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਜਾਣ ਵਾਲੇ ਸਿੱਖਾਂ ਦੇ ਸਿਦਕ ਤੋਂ ਪਹਿਲਾਂ ਹੀ ਪ੍ਰੇਸ਼ਾਨ ਸੀ ਪਰ ਇਸ ਘਟਨਾ ਨੇ ਚਾਰੇ ਪਾਸੇ ਸਿੱਖਾਂ ਦੀ ਸ਼ਾਂਤਮਈ ਕੁਰਬਾਨੀ ਦੀ ਹਨ੍ਹੇਰੀ ਲਿਆ ਦਿੱਤੀ।

ਇਹ ਹੈ, ਸਿੱਖ ਇਤਿਹਾਸ ਦੀ ਇਕ ਵਿਲੱਖਣ ਗਾਥਾ, ਕਿ ਭੁੱਖੇ ਕੈਦੀਆਂ ਨੂੰ ਪਰਸ਼ਾਦਾ ਛਕਾਉਣ ਦੀ ਸੇਵਾ ਕਰਨ ਲਈ ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ ਤੇ ਸਾਹਮਣੇ ਮੌਤ ਵੀ ਦਿਖ ਰਹੀ ਹੈ, ਫਿਰ ਵੀ ਮੌਤ ਨੂੰ ਗਲੇ ਲਗਾਉਣਾ ਇਕ ਦਲੇਰੀ ਭਰਿਆ ਕਾਰਨਾਮਾ ਹੈ। ਅਜਿਹੇ ਮਹਾਨ ਜੋਧਿਆਂ ਦੇ ਦਲੇਰੀ ਭਰੇ ਕਾਰਨਾਮਿਆਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ। ਅੱਜ ਲੋੜ ਉਨ੍ਹਾਂ ਦੇ ਜੀਵਨ ਸੰਗਰਾਮ ਨੂੰ ਨੌਜੁਆਨ ਪੀੜ੍ਹੀ ਦੇ ਸਨਮੁਖ ਪੇਸ਼ ਕਰਨ ਦੀ। ਇਸੇ ਕਰਕੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਵਿਸ਼ੇਸ਼ ਤੌਰ 'ਤੇ ਮੋਰਚਾ 'ਗੁਰੂ ਕਾ ਬਾਗ਼' ਅਤੇ 'ਸਾਕਾ ਪੰਜਾ ਸਾਹਿਬ' ਦੀ ਸੌ ਸਾਲਾ ਸ਼ਤਾਬਦੀ ਨੂੰ ਸਮਰਪਿਤ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਵਿਦਿਆਰਥੀਆਂ ਦੇ ਗੁਰਮਤਿ ਕੈਂਪ ਲਗਾਏ ਜਾ ਰਹੇ ਹਨ। ਇਸ ਦੇ ਨਾਲ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਵੀ ਬੱਚਿਆਂ ਨੂੰ 'ਸਿੱਖ' ਕੌਮ ਦੇ ਅਜਿਹੇ ਸੁਨਹਿਰੀ ਇਤਿਹਾਸ ਤੋਂ ਜਾਣੂ ਕਰਵਾਉਣ ਦੇ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਇਨ੍ਹਾਂ ਸ਼ਤਾਬਦੀਆਂ ਨੂੰ ਦੁਨੀਆ ਪੱਧਰ ਮਨਾਉਣ ਦੇ ਪ੍ਰੋਗਰਾਮ ਉਲੀਕੇ ਜਾ ਰਹੇ ਹਨ, ਤਾਂ ਕਿ ਦੁਨੀਆ ਨੂੰ ਇਹ ਪਤਾ ਲੱਗ ਸਕੇ, ਕਿ ਸਮੇਂ-ਸਮੇਂ ਦੀਆਂ ਸਰਕਾਰਾਂ ਕਿਸ ਤਰ੍ਹਾਂ ਸਿੱਖ ਧਰਮ ਨੂੰ ਖ਼ਤਮ ਕਰਨ ਲਈ ਨਾਕਾਮ ਕੋਸ਼ਿਸ਼ਾਂ ਕਰਦੀਆਂ ਰਹੀਆਂ ਹਨ ਤੇ ਅੱਜ ਵੀ ਕਰ ਰਹੀਆਂ ਹਨ। ਪਰ ਫਿਰ ਵੀ ਸਿੱਖ ਕੌਮ ਨੂੰ ਕਿਸੇ ਵੀ ਤਾਕਤ ਵੱਲੋਂ ਖ਼ਤਮ ਨਹੀਂ ਕੀਤਾ ਜਾ ਸਕਿਆ ਤੇ ਨਾ ਹੀ ਕੀਤਾ ਜਾ ਸਕੇਗਾ। ਇਹ ਦਲੇਰਾਂ ਤੇ ਮਰਜੀਵੜਿਆਂ ਦੀ ਕੌਮ ਹੈ। ਇਸ ਦੀਆਂ ਨੀਂਹਾਂ ਨੂੰ ਮਜ਼ਬੂਤ ਕਰਨ ਲਈ ਗੁਰੂ ਸਾਹਿਬਾਨ ਦੇ ਸੀਸ ਲੱਗੇ ਹਨ। ਜਿਸ ਕੌਮ ਨੇ ਆਪਣੇ ਬੰਦ-ਬੰਦ ਕਟਵਾਏ ਹੋਣ, ਖੋਪਰੀਆਂ ਲੁਹਾਈਆਂ ਹੋਣ, ਆਪਣੇ ਲਖਤ-ਏ-ਜਿਗਰ ਬੱਚਿਆਂ ਦੇ ਟੋਟੇ-ਟੋਟੇ ਕਰਵਾ ਕੇ ਗਲ਼ਾਂ ਵਿਚ ਪੁਆਏ ਹੋਣ ਉਸ ਨੂੰ ਖਤਮ ਕਰਨਾ ਤਾਂ ਦੂਰ ਦੀ ਗੱਲ ਦਬਾਇਆ ਜਾਣਾ ਵੀ ਨਾਮੁਮਕਿਨ ਹੈ।

ਮੋਰਚਾ ਗੁਰੂ ਕਾ ਬਾਗ਼ ਅਤੇ ਸਾਕਾ ਪੰਜਾ ਸਾਹਿਬ ਅਜਿਹੇ ਮੋਰਚੇ ਹਨ ਜਿਨ੍ਹਾਂ ਵਿਚ ਸਿੱਖ ਸ਼ਾਂਤੀ ਦੇ ਸਿਖਰ ਦੇ ਦਰਸ਼ਨ ਹੁੰਦੇ ਹਨ। ਪਹਿਲਾਂ ਸਿੱਖਾਂ ਨੇ ਸ਼ਾਂਤਮਈ ਰਹਿੰਦਿਆਂ ਬੀ. ਟੀ. ਦੀਆਂ ਡਾਂਗਾਂ ਖਾਧੀਆਂ, ਫਿਰ ਸ਼ਾਂਤੀ ਨਾਲ ਰੇਲ ਰੋਕ ਕੇ ਭੁੱਖੇ ਸਿੱਖ ਵੀਰਾਂ ਨੂੰ ਲੰਗਰ ਛਕਾਉਣ ਲਈ ਆਪਣੀ ਜਾਨ ਦੀ ਅਹੂਤੀ ਦੇ ਦਿੱਤੀ। ਅਜਿਹੇ ਸੂਰਬੀਰਾਂ ਨੂੰ ਰਹਿੰਦੀ ਦੁਨੀਆ ਤਕ ਯਾਦ ਕੀਤਾ ਜਾਂਦਾ ਰਹੇਗਾ ਤੇ ਅੰਗਰੇਜ਼ ਸਰਕਾਰ ਨੂੰ ਲਾਹਨਤਾਂ ਪੈਂਦੀਆਂ ਰਹਿਣਗੀਆਂ। ■

# ਸ਼ਹੀਦ ਭਾਈ ਪ੍ਰਤਾਪ ਸਿੰਘ ਜੀ

*-ਡਾ. ਅਵਤਾਰ ਸਿੰਘ**

੨੬ ਮਾਰਚ, ੧੮੯੯ ਈ.# ਨੂੰ ਅਕਾਲਗੜ੍ਹ ਜ਼ਿਲ੍ਹਾ ਗੁਜਰਾਂਵਾਲਾ ਵਿਖੇ (ਅੱਜਕਲ੍ਹ ਪਾਕਿਸਤਾਨ ਵਿਚ) ਸ. ਸਰੂਪ ਸਿੰਘ ਅਤੇ ਮਾਤਾ ਪ੍ਰੇਮ ਕੌਰ ਦੇ ਘਰ ਭਾਈ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ। ਮਾਤਾ ਅਤੇ ਪਿਤਾ ਗੁਰੂ-ਘਰ ਦੇ ਅਨਿੰਨ ਭਗਤ, ਉੱਚੇ ਪ੍ਰਤਾਪ ਵਾਲੇ, ਹਰ ਵੇਲੇ ਲੋੜਵੰਦਾਂ ਦੇ ਨਾਲ ਖੜ੍ਹੇ ਹੋਣ ਵਾਲੇ ਸਨ। ਘਰ ਵਿਚ ਬਾਣੀ ਦਾ ਪ੍ਰਵਾਹ ਹਰ ਸਮੇਂ ਚੱਲਦਾ ਰਹਿੰਦਾ ਸੀ।

ਬਚਪਨ ਤੋਂ ਹੀ ਬਾਬਾ ਜੀ ਤੇਜ਼ ਤਪ ਵਾਲੇ ਤੇ ਬਾਣੀ ਦੇ ਪ੍ਰੇਮੀ ਸਨ ਕਿਉਂ ਜੋ ਇਸ ਸਭ ਦੀ ਤਾਂ ਆਪ ਜੀ ਨੂੰ ਗੁੜ੍ਹਤੀ ਮਿਲੀ ਹੋਈ ਸੀ। ਬਾਲਪਨ ਤੋਂ ਆਪ ਗਤਕੇ ਦੇ ਸ਼ੌਕੀਨ ਸਨ। ਦੇਸ਼ ਦੀ ਗ਼ੁਲਾਮੀ ਆਪ ਜੀ ਦੀ ਆਜ਼ਾਦ ਰੂਹ ਨੂੰ ਵਲੂੰਧਰ ਜਾਂਦੀ ਸੀ।

ਮਾਤਾ-ਪਿਤਾ ਨੂੰ ਡਰ ਸੀ ਕਿ ਕਿਧਰੇ ਸਿਆਸੀ ਕੰਮਾਂ ਵਿਚ ਹਿੱਸਾ ਨਾ ਲੈਣ ਲੱਗ ਪੈਣ, ਇਸ ਲਈ ਭਰਾ ਦੇ ਬੁਲਾਵੇ 'ਤੇ ਆਪ ਨੂੰ ਭਰਾ ਦੇ ਪਾਸ ਭੇਜ ਦਿੱਤਾ ਗਿਆ ਜੋ ਕਿ ਉਸ ਸਮੇਂ ਸ਼ਿਮਲੇ ਆਰਮੀ ਹੈੱਡ ਕੁਆਰਟਰ ਵਿਚ ਨੌਕਰੀ ਕਰਦੇ ਸਨ। ਭਰਾ ਨੇ ਫੌਜ ਵਿਚ ਭਰਤੀ ਕਰਵਾ ਦਿੱਤਾ। ਉਨੀਂ ਸਾਲ ਦੀ ਉਮਰ ਵਿਚ ਆਪ ਜੀ ਦੀ ਸ਼ਾਦੀ ਬੀਬੀ ਹਰਨਾਮ ਕੌਰ ਨਾਲ ਹੋਈ ਜੋ ਕਿ ਉਸ ਸਮੇਂ ੧੫ ਕੁ ਸਾਲ ਦੇ ਸਨ।

ਸ਼ਿਮਲੇ ਵਿਚ ਭਾਈ ਪ੍ਰਤਾਪ ਸਿੰਘ ਜੀ ਦਾ ਇੱਕ ਦੋਸਤ ਡਾਕਟਰ ਸੀ। ਉਸ ਦਾ ਦੋ ਸਾਲ ਦਾ ਲੜਕਾ ਮਰ ਗਿਆ। ਡਾਕਟਰ ਨੇ ਸਭ ਨੂੰ ਰੱਬ ਦਾ ਭਾਣਾ ਮੰਨਣ ਲਈ ਕਿਹਾ ਤੇ ਆਖਿਆ ਕਿ ਪੁੱਤਰ ਦੇ ਅਕਾਲ-ਚਲਾਣੇ 'ਤੇ ਕੋਈ ਵੀ ਹੰਝੂ ਨਾ ਕੇਰੇ। ਹੁਣ ਭਾਈ ਜੀ 'ਤੇ ਇਸ ਘਟਨਾ ਦਾ ਗਹਿਰਾ ਪ੍ਰਭਾਵ ਪਿਆ ਕਿ ਇਤਿਹਾਸ ਵਿਚ ਤਾਂ ਸਿਦਕੀ ਸਿੱਖ ਪੜ੍ਹਦੇ ਸਾਂ, ਐਪਰ ਸਿਦਕਵਾਨ ਸਿੱਖ ਹੁਣ ਅੱਖੀਂ ਵੇਖ ਲਿਆ ਅਤੇ ਮਨ ਨਾਲ ਇੱਕ ਪ੍ਰਣ ਵੀ ਕਰ ਲਿਆ।

ਦੇਵਨੇਤ ਨੂੰ ਆਪ ਜੀ ਦੇ ਘਰ ਵੀ ਪਹਿਲੀ ਔਲਾਦ ਪੁੱਤਰ ਦੀ ਹੋਈ ਜੋ ਕਿ ਬਹੁਤ ਹੀ ਹੋਣਹਾਰ ਸੀ। ਏਸੇ ਦੌਰਾਨ ਆਪ ਜੀ ਦੀ ਤਬਦੀਲੀ ਸ਼ਿਮਲੇ ਤੋਂ ਰਾਵਲਪਿੰਡੀ ਹੋ ਗਈ। ਇਸ ਸਮੇਂ ਜੋ ਅਕਾਲੀ ਲਹਿਰ ਚੱਲੀ, ਭਾਈ ਜੀ ਉਸ ਲਹਿਰ ਤੋਂ ਅਭਿੱਜ ਕਿਵੇਂ ਰਹਿ ਸਕਦੇ ਸੀ। ਸਿੱਟੇ ਵਜੋਂ ਆਪ ਨੇ ਕਾਲੀ ਪਗੜੀ ਸਜਾ ਲਈ। ਜਦੋਂ ਭਾਈ ਜੀ ਆਪਣੇ ਦਫ਼ਤਰ ਪਹੁੰਚੇ ਤਾਂ ਆਪ ਦਾ ਅਫ਼ਸਰ ਜੋ ਕਿ ਅੰਗਰੇਜ਼ ਸੀ, ਕਾਲੀ ਪਗੜੀ ਵੇਖ ਕੇ ਬਹੁਤ ਨਰਾਜ਼ ਹੋਇਆ ਤੇ ਹੁਕਮ ਦਿੱਤਾ, "ਮਿਸਟਰ ਸਿੰਘ ਆਪ ਦਫ਼ਤਰ ਵਿਚ ਕਾਲੀ ਪਗੜੀ ਪਹਿਣ ਕੇ ਨਹੀਂ ਆ ਸਕਦੇ।" ਭਾਈ ਜੀ ਦੀ ਉਸ ਨਾਲ ਬਹਿਸ ਹੋ ਗਈ। ਹਾਕਮ-ਜਮਾਤ ਸੀ,

*#ਕੁਝ ਸਰੋਤਾਂ ਅਨੁਸਾਰ ੨੧ ਸਤੰਬਰ, ੧੮੯੮ ਈ.*

**ਪ੍ਰਿੰਸੀਪਲ, ਸ਼ਹੀਦ ਬਾਬਾ ਪ੍ਰਤਾਪ ਸਿੰਘ ਸੈ. ਸੀ. ਸੈਂ. ਸਕੂਲ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੬; ਮੋ. ੯੮੭੨੫੨੩੧੧੭*

ਫਲਸਰੂਪ ਆਪ ਜੀ ਨੇ ਅਸਤੀਫ਼ਾ ਦੇਣਾ ਪਿਆ ਤੇ ਘਰ ਵਾਪਸ ਆ ਗਏ।

ਘਰ ਵਿਚ ਪਰਤਨ ਦਾ ਜਦੋਂ ਨਗਰ ਨਿਵਾਸੀਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਅੰਤਾਂ ਦੀ ਖੁਸ਼ੀ ਦਾ ਪ੍ਰਗਟਾਵਾ ਕੀਤਾ। ਜਲ੍ਹਿਆਂ ਵਾਲਾ ਬਾਗ਼ ਦੇ ਅੰਦੋਲਨ ਵਿਚ ਵੀ ਆਪ ਨੇ ਭਾਗ ਲਿਆ। ਬਾਅਦ ਵਿਚ ਪੰਜਾ ਸਾਹਿਬ ਗੁਰਦੁਆਰਾ ਆਜ਼ਾਦ ਕਰਾਉਣ ਲਈ ਵੱਧ-ਚੜ੍ਹ ਕੇ ਹਿੱਸਾ ਲਿਆ। ਪੰਜਾ ਸਾਹਿਬ ਦੇ ਮੁੱਖ ਪ੍ਰਬੰਧਕ ਵਜੋਂ ਆਪ ਨੇ ਸੇਵਾ ਨਿਭਾਉਣੀ ਸ਼ੁਰੂ ਕੀਤੀ। ਆਪ ਜੀ ਨੇ ਪੰਜਾ ਸਾਹਿਬ ਦੋ ਸਾਲ ਸੇਵਾ ਨਿਭਾਈ। ਆਪ ਨੇ ਸੂਟ ਸਾੜ ਕੇ ਖੱਦਰ ਦੇ ਕੱਪੜੇ ਪਹਿਣ ਲਏ।

ਆਪ ਦੇ ਘਰ ਪੈਦਾ ਹੋਇਆ ਪੁੱਤਰ ਜਨਵਰੀ, ੧੯੨੨ ਨੂੰ ਦੋ ਸਾਲ ਦਾ ਹੋ ਗਿਆ। ਇੱਕ ਦਿਨ ਆਪ ਦਾ ਪੁੱਤਰ ਖੇਡਦਾ-ਖੇਡਦਾ ਉਬਲਦੇ ਪਾਣੀ ਵਿਚ ਡਿੱਗ ਪਿਆ ਤੇ ਗੁਰੂ ਨੂੰ ਪਿਆਰਾ ਹੋ ਗਿਆ। ਬਾਬਾ ਜੀ ਨੂੰ ਮਨ ਨਾਲ ਕੀਤਾ ਗਿਆ ਵਾਅਦਾ, ਜੋ ਸ਼ਿਮਲੇ ਡਾਕਟਰ ਦੇ ਬੱਚੇ ਦੀ ਮੌਤ 'ਤੇ ਆਪ ਜੀ ਨੇ ਕੀਤਾ ਸੀ, ਪੂਰੀ ਤਰ੍ਹਾਂ ਯਾਦ ਸੀ। ਭਾਈ ਜੀ ਸਬਰ ਸਿਦਕ ਤੋਂ ਨਹੀਂ ਡੋਲੇ ਤੇ ਕੀਰਤਨ ਕਰਦੇ ਹੋਏ ਬੱਚੇ ਦੀ ਅਰਥੀ ਸ਼ਮਸ਼ਾਨ ਘਾਟ ਲੈ ਗਏ। ਅੰਗੀਠਾ ਤਿਆਰ ਕਰਵਾ ਕੇ ਅਰਦਾਸ ਕੀਤੀ ਕਿ ਹੇ ਮਾਲਕ! ਉਹ ਅੱਜ ਇਮਤਿਹਾਨ ਵਿੱਚੋਂ ਪਾਸ ਹੋ ਗਏ ਹਨ ਕਿਉਂ ਜੋ ਉਨ੍ਹਾਂ ਨੇ ਪੁੱਤਰ ਦੀ ਲਾਸ਼ 'ਤੇ ਕਿਸੇ ਨੂੰ ਅੱਥਰੂ ਨਹੀਂ ਵਹਾਉਣ ਦਿੱਤੇ, ਸਗੋਂ ਨਾਮ ਸਿਮਰਨ ਲਈ ਹੀ ਕਹਿੰਦੇ ਰਹੇ।

ਸੰਨ ੧੯੨੨ ਵਿਚ ਗੁਰੂ ਕਾ ਬਾਗ਼ ਦਾ ਮੋਰਚਾ ਲੱਗਾ। ਗੁਰੂ ਕਾ ਬਾਗ਼ ਦਾ ਮਹੰਤ ਸੁੰਦਰ ਦਾਸ ਇੱਕ ਅੱਯਾਸ਼ ਕਿਸਮ ਦਾ ਆਦਮੀ ਸੀ। ਉਸ ਦੇ ਵਿਵਹਾਰ ਤੇ ਕਾਰਜ-ਵਿਧੀ ਤੋਂ ਇਲਾਕਾ ਨਿਵਾਸੀ ਦੁਖੀ ਸਨ। ਉਹ ਸਭ ਕੁਝ ਅੰਗਰੇਜ਼ ਅਫ਼ਸਰਾਂ ਦੀ ਸ਼ਹਿ 'ਤੇ ਕਰ ਰਿਹਾ ਸੀ।

ਮੋਰਚਾ ਲੱਗਣ 'ਤੇ ਸਿੰਘ ਵੀਰਾਂ 'ਤੇ ਤਸ਼ੱਦਦ ਹੋਇਆ ਅਤੇ ਜੇਲ੍ਹਾਂ ਵਿਚ ਸੁੱਟਣਾ ਅਰੰਭ ਕਰ ਦਿੱਤਾ। ਜਦੋਂ ਪੰਜਾਬ ਦੀਆਂ ਜੇਲਾਂ ਕੈਦ ਕੀਤੇ ਅਕਾਲੀ ਸਿੰਘਾਂ ਨਾਲ ਭਰ ਗਈਆਂ ਤਾਂ ਇਨ੍ਹਾਂ ਨੂੰ ਪੰਜਾਬ ਤੋਂ ਬਾਹਰ ਭੇਜਣਾ ਸ਼ੁਰੂ ਕਰ ਦਿੱਤਾ ਗਿਆ। ਬਹੁਤ ਸਾਰੇ ਕੈਦੀ ਜੋ ਕਿ ਭੁੱਖੇ-ਪਿਆਸੇ ਸਨ, ਨੂੰ ਅਟਕ ਜੇਲ ਲੈ ਜਾਣ ਦਾ ਹੁਕਮ ਹੋਇਆ।

ਰਸਤੇ ਵਿਚ ਹਸਨ ਅਬਦਾਲ ਸਟੇਸ਼ਨ ਪੈਂਦਾ ਸੀ। ਜਿਸ ਦਾ ਅਜੋਕਾ ਨਾਉਂ ਪੰਜਾ ਸਾਹਿਬ ਹੈ। ਸ੍ਰੀ ਪੰਜਾ ਸਾਹਿਬ ਤੋਂ ਦੋ ਗੱਡੀਆਂ ਲੰਘ ਗਈਆਂ। ਭਾਈ ਪ੍ਰਤਾਪ ਸਿੰਘ ਜੀ ਨੇ ਸਟੇਸ਼ਨ ਮਾਸਟਰ ਜੋ ਕਿ ਹਿੰਦੂ ਸੀ, ਨੂੰ ਕਿਹਾ ਕਿ ਗੱਡੀ ਸਟੇਸ਼ਨ 'ਤੇ ਰੋਕੋ ਤਾਂ ਜੋ ਦੂਰ ਤੋਂ ਚੱਲ ਕੇ ਆਏ ਭੁੱਖੇ ਪਿਆਸੇ ਵੀਰਾਂ ਨੂੰ ਲੰਗਰ ਆਦਿ ਛਕਾਇਆ ਜਾ ਸਕੇ। ਸਟੇਸ਼ਨ ਮਾਸਟਰ ਨੇ ਬਾਬਾ ਜੀ ਨੂੰ, ਜੋ ਕਿ ਪੰਜਾ ਸਾਹਿਬ ਗੁਰਦੁਆਰੇ ਦੇ ਮੁੱਖ ਪ੍ਰਬੰਧਕ ਸਨ, ਨੂੰ ਸੁਨੇਹਾ ਭੇਜਿਆ ਕਿ ਸਿੱਖ ਕੈਦੀਆਂ ਦੀ ਇੱਕ ਗੱਡੀ ਸਵੇਰੇ ਅੱਠ ਵਜੇ ਆ ਰਹੀ ਹੈ। ਸੁਨੇਹਾ ਸੁਣਨ ਦੀ ਦੇਰ ਸੀ ਕਿ ਸੰਗਤ ਨੇ ਲੰਗਰ ਪਰਸ਼ਾਦ ਤਿਆਰ ਕਰਨਾ ਪ੍ਰਾਰੰਭ ਕਰ ਦਿੱਤਾ। ਸਵੇਰੇ ਜਦੋਂ ਦੀਵਾਨ ਦੀ ਸਮਾਪਤੀ ਪਿੱਛੋਂ ਅਰਦਾਸਾ ਕੀਤਾ ਗਿਆ, "ਸੱਚੇ ਪਾਤਸ਼ਾਹ! ਅਸੀਂ ਗੁਰਸਿੱਖਾਂ ਲਈ ਪਰਸ਼ਾਦ ਤਿਆਰ ਕਰ ਕੇ ਖੜ ਰਹੇ ਹਾਂ। ਸਾਡੀ

ਮੁਰਾਦ ਪੂਰੀ ਕਰੀਂ ਤੇ ਅਸੀਂ ਪਰਸ਼ਾਦ ਛਕਾ ਕੇ ਹੀ ਵਾਪਸ ਮੁੜੀਏ। " ਜਦ ਸਟੇਸ਼ਨ 'ਤੇ ਪੁੱਜੇ ਤਾਂ ਸਟੇਸ਼ਨ ਮਾਸਟਰ ਨੇ ਕਿਹਾ ਕਿ ਗੱਡੀ ਇੱਥੇ ਖੜ੍ਹੀ ਨਾ ਕਰਨ ਦਾ ਹੁਕਮ ਆਇਆ ਹੈ। ਭਾਈ ਪ੍ਰਤਾਪ ਸਿੰਘ ਜੀ ਨੇ ਸਟੇਸ਼ਨ ਮਾਸਟਰ ਨੂੰ ਪੁੱਛਿਆ ਕਿ ਕੋਈ ਤਰੀਕਾ ਤਾਂ ਹੋਵੇਗਾ ਗੱਡੀ ਖੜ੍ਹੀ ਕਰਨ ਦਾ ? ਸਟੇਸ਼ਨ ਮਾਸਟਰ ਨੇ ਦੱਸਿਆ ਕਿ ਗੱਡੀ ਕੇਵਲ ਉਸ ਸਮੇਂ ਖੜ੍ਹੀ ਕੀਤੀ ਜਾਂਦੀ ਹੈ ਜੇਕਰ ਕੋਈ ਗੱਡੀ ਦੇ ਹੇਠਾਂ ਆ ਜਾਵੇ। ਸਟੇਸ਼ਨ ਮਾਸਟਰ ਦੇ ਉੱਤਰ ਨਾਲ ਸੰਗਤ ਵਿਚ ਹੋਰ ਵੀ ਜੋਸ਼ ਭਰ ਆਇਆ। ਬਾਬਾ ਜੀ ਨੇ ਸੰਗਤ ਨੂੰ ਹੁਕਮ ਦਿੱਤਾ ਕਿ ਲੰਗਰ ਪਰਸ਼ਾਦ ਪਲੇਟਫਾਰਮ 'ਤੇ ਰੱਖੋ, ਗੱਡੀ ਜ਼ਰੂਰ ਰੁਕੇਗੀ। ਬੀਬੀ ਜੋ ਕਿ ਭਾਈ ਪ੍ਰਤਾਪ ਸਿੰਘ ਜੀ ਦੀ ਧਰਮ ਪਤਨੀ ਸਨ, ਦੇ ਦੱਸਣ ਅਨੁਸਾਰ ਉਸ ਸਮੇਂ ਸੰਗਤ ਦੀ ਗਿਣਤੀ ੩੦੦ ਦੇ ਲੱਗਭਗ ਸੀ । ਬਸ ਜੋਸ਼ ਭਰੀਆਂ ਤਕਰੀਰਾਂ ਸ਼ੁਰੂ ਹੋ ਗਈਆਂ ਤੇ ਸੰਗਤ ਰੇਲਵੇ ਲਾਈਨ 'ਤੇ ਗੋਠ ਮਾਰ ਕੇ ਬੈਠ ਗਈ। ਪਾਠ ਪ੍ਰਾਰੰਭ ਹੋ ਗਿਆ। ਇਸ ਘਟਨਾ ਦਾ ਜ਼ਿਕਰ ਪੰਜਾਬੀ ਦੇ ਸੁਪ੍ਰਸਿੱਧ ਕਹਾਣੀਕਾਰ ਸ. ਕਰਤਾਰ ਸਿੰਘ (ਦੁੱਗਲ) ਆਪਣੀ ਕਹਾਣੀ 'ਕਰਾਮਾਤ' ਵਿਚ ਵੀ ਕਰਦੇ ਹਨ।

ਸੰਗਤ ਵਿਚ ਸਭ ਤੋਂ ਅੱਗੇ ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ ਬੈਠੇ ਸਨ। ਗੱਡੀ ਆਈ ਤੇ ਡ੍ਰਾਈਵਰ ਨੇ ਵਿਸਲ ਦਿੱਤੀ ਪਰ ਕੋਈ ਨਾ ਉੱਠਿਆ। ਗੱਡੀ ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ ਅਤੇ ਨਾਲ ਬੈਠੇ ਸਿੰਘਾਂ ਦੇ ਉੱਪਰੋਂ ਲੰਘ ਗਈ। ਭਾਈ ਪ੍ਰਤਾਪ ਸਿੰਘ ਜੀ ਨੇ ਜੋ ਕਿ ਸਖ਼ਤ ਜ਼ਖ਼ਮੀ ਸਨ ਨੇ ਕਿਹਾ, "ਪਹਿਲਾਂ ਸੰਗਤ ਨੂੰ ਪਰਸ਼ਾਦ ਛਕਾਉ ਫਿਰ ਸਾਡੀ ਸੁਰਤ ਲਿਓ। ਜੇ ਸਾਨੂੰ ਗੱਡੀ ਹੇਠੋਂ ਕੱਢ ਲਿਆ ਤਾਂ ਡ੍ਰਾਈਵਰ ਗੱਡੀ ਭਜਾ ਕੇ ਲੈ ਜਾਵੇਗਾ।" ਪਰਸ਼ਾਦਾ ਛਕਾ ਕੇ ਰੇਲਵੇ ਲਾਈਨ ਤੋਂ ਜ਼ਖ਼ਮੀਆਂ ਨੂੰ ਚੁੱਕਿਆ ਗਿਆ। ਛੇ ਸਿੰਘਾਂ ਦੀਆਂ ਲੱਤਾਂ ਬਾਹਵਾਂ ਕੱਟੀਆਂ ਗਈਆਂ ਸਨ। ਭਾਈ ਕਰਮ ਸਿੰਘ ਜੀ ਜਲਦ ਹੀ ਸ਼ਹੀਦੀ ਪਾ ਗਏ। ਐਪਰ ਭਾਈ ਪ੍ਰਤਾਪ ਸਿੰਘ ਜੀ ਨੇ ਅਗਲੀ ਸਵੇਰ ਅੰਮ੍ਰਿਤ ਵੇਲੇ ਪ੍ਰਾਣ ਤਿਆਗੇ। ਉਨ੍ਹਾਂ ਦੀ ਪਤਨੀ ਜਦ ਉਨ੍ਹਾਂ ਕੋਲ ਜਾਣ ਲੱਗੀ ਤਾਂ ਭਾਈ ਸਾਹਿਬ ਜੀ ਨੇ ਕਿਹਾ, "ਮੇਰੀ ਪਤਨੀ ਏਂ ਤਾਂ ਰੋ ਕੇ ਨਾ ਆਵੀਂ, ਸਗੋਂ ਖੁਸ਼ ਹੋ ਕਿ ਮੈਂ ਸਿੱਖੀ ਦੀ ਪ੍ਰੀਖਿਆ ਵਿੱਚੋਂ ਪਾਸ ਹੋ ਕੇ ਜਾ ਰਿਹਾ ਹਾਂ। " ਭਾਈ ਸਾਹਿਬ ਜੀ ਦੇ ਜਬਾੜੇ ਨੂੰ ਇੱਕ ਪਾਸਿਓਂ ਪਾੜ ਪੈ ਗਿਆ ਤੇ ਮੱਥੇ 'ਤੇ ਬਹੁਤ ਵੱਡੀ ਸੱਟ ਲੱਗੀ ਸੀ। ਐਨੀ ਬੁਰੀ ਤਰ੍ਹਾਂ ਜ਼ਖ਼ਮੀ ਹੋਣ ਦੇ ਬਾਵਜੂਦ ਸ਼ਹੀਦ ਹੋਣ ਤੋਂ ਪਹਿਲਾਂ 'ਜਪੁਜੀ' ਸਾਹਿਬ ਦਾ ਪਾਠ ਆਪ ਪੂਰਾ ਕੀਤਾ।

ਭਾਈ ਪ੍ਰਤਾਪ ਸਿੰਘ ਜੀ ਦਾ ਪੁੱਤਰ ਪਹਿਲਾਂ ਹੀ ਪੂਰਾ ਹੋ ਚੁੱਕਾ ਸੀ। ਉਨ੍ਹਾਂ ਦੀ ਪੁੱਤਰੀ ਬੀਬੀ ਜੋਗਿੰਦਰ ਕੌਰ ਸ਼ਹੀਦੀ ਤੋਂ ਕੁਝ ਮਹੀਨੇ ਬਾਅਦ ਪੈਦਾ ਹੋਈ।

ਗੱਡੀ ਦਾ ਡ੍ਰਾਈਵਰ ਜ਼ਿਲ੍ਹਾ ਗੁਜਰਾਤ ਦਾ ਇੱਕ ਅਰਾਈਂ ਮੁਸਲਮਾਨ ਸੀ। ਉਹਦੇ ਵਿਰੁੱਧ ਸਰਕਾਰ ਨੇ ਇੱਕ ਜੱਜ ਤੋਂ ਪੜਤਾਲ ਕਰਵਾਈ। ਡ੍ਰਾਈਵਰ ਨੇ ਜੋ ਬਿਆਨ ਜੱਜ ਦੇ ਅੱਗੇ ਦਿੱਤੇ ਉਨ੍ਹਾਂ ਦੀ ਇਤਿਹਾਸਿਕ ਮਹੱਤਤਾ ਵਿਸ਼ੇਸ਼ ਹੈ। ਉਸਨੇ ਕਿਹਾ, "ਮੈਨੂੰ ਹੁਕਮ ਸੀ ਕਿ ਗੱਡੀ ਖੜ੍ਹੀ ਨਾ ਕੀਤੀ ਜਾਵੇ। ਇਹ ਹੁਕਮ ਮੈਨੂੰ ਜ਼ਬਾਨੀ ਪ੍ਰਾਪਤ ਹੋਇਆ। ਮੈਂ ਉਸ ਹੁਕਮ ਅਨੁਸਾਰ ਗੱਡੀ ਖੜ੍ਹੀ ਨਾ ਕੀਤੀ ਤੇ ਪੂਰੀ ਰਫ਼ਤਾਰ ਨਾਲ ਇੰਜਣ ਨੂੰ ਚਲਾ ਰਿਹਾ

ਸਾਂ। ਜਦ ਸੰਗਤ ਨਾਲ ਗੱਡੀ ਟਕਰਾਈ ਤਾਂ ਮੈਨੂੰ ਮਹਿਸੂਸ ਹੋਇਆ ਜਿਵੇਂ ਗੱਡੀ ਕਿਸੇ ਪਹਾੜ ਨਾਲ ਜਾ ਟਕਰਾਈ ਹੋਵੇ। ਫਿਰ ਮੇਰਾ ਹੱਥ ਵੈਕਮ ਤੋਂ ਛੁੱਟ ਗਿਆ ਤੇ ਗੱਡੀ ਖੜ੍ਹੀ ਹੋ ਗਈ।" ਇੰਜਣ ਦੀ ਪੜਤਾਲ ਕਰਨ ਤੋਂ ਵੀ ਪਤਾ ਚੱਲਿਆ ਕਿ ਬਰੇਕ ਨਹੀਂ ਲਗਾਈ ਗਈ। ਪਿੱਛੋਂ ਜਾ ਕੇ ਉਸ ਡ੍ਰਾਈਵਰ ਨੂੰ ਸਰਕਾਰ ਨੇ ਸਸਪੈਂਡ ਕਰ ਦਿੱਤਾ ਸੀ।

ਹੁਣ ਇਸ ਘਟਨਾ ਵਿਚ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਸ਼ਹੀਦ ਹੋਏ। ਪਰ ਬਾਕੀ ਦੇ ਸਿੰਘ ਜੋ ਗੱਡੀ ਥੱਲੇ ਆਏ ਸਨ, ਉਨ੍ਹਾਂ ਦੀਆਂ ਜਾਨਾਂ ਬਚ ਗਈਆਂ, ਪਰ ਸੱਟਾਂ ਬਹੁਤ ਲੱਗੀਆਂ। ਬੀਬੀ ਹਰਨਾਮ ਕੌਰ ਨੂੰ ਵੀ ਬਹੁਤ ਸੱਟਾਂ ਲੱਗੀਆਂ ਪਰ ਕੁਝ ਮਹੀਨੇ ਇਲਾਜ ਕਰਨ ਉਪਰੰਤ ਉਹ ਠੀਕ ਹੋ ਗਏ।

ਸਿੱਖੀ ਜਿੱਥੇ ਬਹਾਦਰੀ ਦੀ ਪ੍ਰਤੀਕ ਹੈ ਇੱਥੇ *"ਤੇਰਾ ਕੀਆ ਮੀਠਾ ਲਾਗੈ"* ਦੀ ਵੀ ਅਨੁਸਾਰੀ ਹੈ। ਇਹ ਜ਼ੁਲਮ ਨਹੀਂ ਕਰਦੇ ਸਗੋਂ ਜਾਬਰ ਦਾ ਮੁਕਾਬਲਾ ਕਰਦੇ ਹਨ ਤੇ ਉਹ ਵੀ ਦਿਲ ਤੋਂ।

ਜਦੋਂ 20ਵੀਂ ਸਦੀ ਦੇ ਅਰੰਭ ਵਿਚ ਵੱਖ-ਵੱਖ ਧਾਰਮਿਕ ਸਥਾਨਾਂ 'ਤੇ ਸਾਕੇ ਹੋਏ ਤਾਂ ਅਨੇਕਾਂ ਲੇਖਕਾਂ ਸਿਆਸਤਦਾਨਾਂ ਅਤੇ ਦਾਨਸ਼ਮੰਦ ਲੋਕਾਂ ਨੇ ਜ਼ੁਲਮ ਤੇ ਜਬਰ ਦੀ ਘੋਰ ਨਿੰਦਾ ਹੀ ਨਹੀਂ ਕੀਤੀ ਸਗੋਂ ਸੂਰਬੀਰਤਾ ਨਾਲ ਜਬਰ ਦਾ ਟਾਕਰਾ ਕਰਨ ਬਦਲੇ ਸਿੱਖਾਂ ਦੀ ਪੁਰਜ਼ੋਰ ਪ੍ਰਸੰਸਾ ਵੀ ਹੋਈ। 'ਬੰਦੇ ਮਾਤਰਮ' ਜੋ ਕਿ ਲਾਲਾ ਲਾਜਪਤ ਰਾਏ ਦੀ ਅਖਬਾਰ ਸੀ ਵਿਚ ਲਿਖਿਆ ਗਿਆ:-

*ਨੁਸਰਤ ਹਮ ਰਕਬ ਉਠਾਉ ਜਿਧਰ ਕਦਮ,*
*ਤੁਮ ਕੋ ਮਿਲੇਗਾ ਫਤਹਿ ਕਾ ਤਗਮਾ ਅਕਾਲੀਓ।*
*ਸਵਰਾਜ ਦਾ ਕਾ ਰਾਜ ਹੈ ਅਪਨੇ ਦੇਸ਼ ਮੇਂ*
*ਹੋਗਾ ਤੁਮ੍ਹਾਰੇ ਹਾਥ ਮੇਂ ਝੰਡਾ ਅਕਾਲੀਓ*

'ਦਰਪਨ' ਅਖ਼ਬਾਰ ਵਿਚ ਇੱਕ ਮੁਸਲਮਾਨ ਕਵੀ ਲਿਖਦਾ ਹੈ :

*"ਮੁਝੇ ਹੈਰਤ ਹੈ ਕਿ ਕਿਉਂ ਗਿਰ ਨਾ ਪੜਾ ਤੂੰ ਚਕਰਾ ਕਰ,*
*ਜ਼ੁਲਮ ਜਬ ਹੋਤੇ ਹੁਏ ਦੇਖੇ ਨਿਰਾਲਾ ਤੂ ਨੇ।*
*ਕੌਮ ਕੇ ਹਾਥ ਲਰਜ਼ਨੇ ਥੇ ਅਕਾਲੀ ਸ਼ਾਬਾਸ਼,*
*ਖੂਬ ਸਵਰਾਜਾ ਕੇ ਝੰਡੇ ਕੋ ਸੰਭਾਲਾ ਤੂ ਨੇ।*

ਸ੍ਰੀ ਅੰਮ੍ਰਿਤਸਰ ਵਿਚ ਸ਼ਹੀਦ ਬਾਬਾ ਪ੍ਰਤਾਪ ਸਿੰਘ ਪ੍ਰਬੰਧਕ ਕਮੇਟੀ ਵੱਲੋਂ ਬਾਬਾ ਜੀ ਦੇ ਨਾਮ 'ਤੇ ਸ਼ਹੀਦ ਬਾਬਾ ਪ੍ਰਤਾਪ ਸਿੰਘ ਮੈਮੋਰੀਅਲ ਸੀਨੀਅਰ ਸੈਕੰਡਰੀ ਸਕੂਲ ਅਤੇ ਇਕ ਹਾਈ ਸਕੂਲ ਚਲਾਇਆ ਜਾ ਰਿਹਾ ਹੈ।

ਭਾਈ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ ਵਿਖੇ ਇੱਕ ਖੂਬਸੂਰਤ ਗੁਰਦੁਆਰਾ ਵੱਡੀ ਰਾਸ਼ੀ ਖਰਚ ਕਰ ਕੇ ਬਣਾਇਆ ਗਿਆ ਹੈ। ਇਹ ਸੰਸਥਾਵਾਂ ਹਰ ਸਾਲ ਬਾਬਾ ਜੀ ਦੇ ਜਨਮ ਦਿਨ ਅਤੇ ਸ਼ਹੀਦੀ ਦਿਨ ਨੂੰ ਬੜੀ ਸ਼ਰਧਾ ਭਾਵਨਾ ਨਾਲ ਮਨਾਉਂਦੀਆਂ ਹਨ। ਜਿਹੜੀ ਕੌਮ ਆਪਣੇ ਸ਼ਹੀਦਾਂ ਨੂੰ ਯਾਦ ਰੱਖਦੀ ਹੈ ਉਸ ਦਾ ਭਵਿੱਖ ਸਦਾ ਉੱਜਲ ਹੁੰਦਾ ਹੈ। ■

# ਸੰਗਤ ਦੀ ਸੇਵਾ ਕਰਨੀ ਤੇ ਅਰਦਾਸ ਦੀ ਮਹਾਨਤਾ

*-ਸ. ਸੁਰਜੀਤ ਸਿੰਘ**

ਭਾਈ ਪ੍ਰਤਾਪ ਸਿੰਘ ਦਾ ਜਨਮ ਮਿਤੀ ੧੫ ਚੇਤਰ ੧੯੫੬ ਬਿਕ੍ਰਮੀ ਨੂੰ ਮਾਤਾ ਪ੍ਰੇਮ ਕੌਰ ਅਤੇ ਪਿਤਾ ਸ. ਸਰੂਪ ਸਿੰਘ ਜੀ (ਕਰਵੜ) ਦੇ ਗ੍ਰਿਹ ਵਿਖੇ ਹੋਇਆ। ਆਪ ਦੇ ਪਿਤਾ ਅਕਾਲ ਗੜ੍ਹ ਵਿਖੇ ਸਰਾਫੀ ਦਾ ਕੰਮ ਕਰਦੇ ਸਨ। ਭਾਈ ਪ੍ਰਤਾਪ ਸਿੰਘ ਨੇ ਮੁੱਢਲੀ ਵਿੱਦਿਆ (ਅਕਾਲ ਗੜ ਪਾਕਿਸਤਾਨ ਵਿਚ) ਪ੍ਰਾਪਤ ਕੀਤੀ ਜੋ ਨੌਵੀਂ ਜਮਾਤ ਤਕ ਪੜ੍ਹੇ। ਆਪ ਜੀ ਦਾ ਵਿਵਾਹ ਬੀਬੀ ਹਰਨਾਮ ਕੌਰ ਨਾਲ ਪਿੰਡ ਲੋਈਆਂ (ਜ਼ਿਲ੍ਹਾ ਗੁਜਰਾਂਵਾਲਾ) ਸ. ਕਪੂਰ ਸਿੰਘ ਜੀ ਦੀ ਸਪੁੱਤਰੀ ਨਾਲ ਹੋਈ। ਆਪ ਨੇ ਕਰੀਬ ੬ ਮਹੀਨੇ ਭਲਵਾਲ ਸਕੂਲ ਵਿਚ ਮਾਸਟਰ ਦੀ ਨੌਕਰੀ ਕੀਤੀ ਫਿਰ ਕਰਾਚੀ ਇਕ ਸਾਲ ਆੜਤੀ ਕੋਲ ਵੀ ਨੌਕਰੀ ਕੀਤੀ। ਮੁਲਤਾਨ ਫੌਜੀ ਦਫ਼ਤਰ ਵਿਚ ਇੱਕ ਸਾਲ ਨੌਕਰੀ ਕਰ ਕੇ ਛੱਡ ਦਿੱਤੀ। ਇਨ੍ਹਾਂ ਦਿਨਾਂ ਵਿਚ ਸ੍ਰੀ ਨਨਕਾਣਾ ਸਾਹਿਬ ਦਾ ਮੋਰਚਾ ਲੱਗਾ ਹੋਇਆ ਸੀ ਤੇ ਨਨਕਾਣਾ ਸਾਹਿਬ ੨੦੦ ਤੋਂ ਵੱਧ ਸਿੰਘ ਤੇ ਸਿੰਘਣੀਆਂ ਸ਼ਹੀਦ ਹੋ ਗਏ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤ ਨੂੰ ਅਪੀਲ ਕੀਤੀ ਕਿ ਹਰ ਸਿੰਘ ਕਾਲੀ ਦਸਤਾਰ ਸਜਾਏ ਤੇ ਹਰ ਸਿੰਘਣੀ ਕਾਲੀ ਚੁੰਨੀ ਲਵੇ। ਭਾਈ ਪ੍ਰਤਾਪ ਸਿੰਘ ਜੀ ਕਾਲੀ ਦਸਤਾਰ ਸਜਾ ਕੇ ਦਫ਼ਤਰ ਚਲੇ ਗਏ ਤੇ ਅੰਗਰੇਜ਼ ਅਫ਼ਸਰ ਨੇ ਕਿਹਾ ਕਿ, "ਪ੍ਰਤਾਪ ਸਿੰਘ, ਕਾਲੀ ਪੱਗ ਉਤਾਰ ਦੇ!" ਭਾਈ ਪ੍ਰਤਾਪ ਸਿੰਘ ਜੀ ਚੁੱਪ-ਚਾਪ ਦਫ਼ਤਰੋਂ ਬਾਹਰ ਆ ਗਏ। ਆਪਣਾ ਅਸਤੀਫਾ ਲਿਖ ਦਿੱਤਾ ਤੇ ਨੌਕਰੀ ਛੱਡ ਦਿੱਤੀ। ਸ਼੍ਰੋਮਣੀ ਅਕਾਲੀ ਦਲ ਵਿਚ ਸਰਗਰਮ ਹਿੱਸਾ ਲੈਣ ਲੱਗੇ। ਪੜ੍ਹੇ-ਲਿਖੇ ਹੋਣ ਕਰ ਕੇ ਗੁਰਦੁਆਰਾ ਪੰਜਾ ਸਾਹਿਬ ਮੈਨੇਜਰ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪ ਜੀ ਨੂੰ ਦਿੱਤੀ ਗਈ ਤੇ ਨਾਲ ਖ਼ਜ਼ਾਨਚੀ ਦੀ ਸੇਵਾ ਵੀ ਕਰਦੇ ਰਹੇ। ਸ. ਪ੍ਰਤਾਪ ਸਿੰਘ ਜੀ ਗੁਰਦੁਆਰਾ ਪੰਜਾ ਸਾਹਿਬ ਵਿਚ ਮੈਨੇਜਰ ਤੇ ਖ਼ਜ਼ਾਨਚੀ ਦੀਆਂ ਸੇਵਾਵਾਂ ਨਿਭਾ ਰਹੇ ਸਨ। ਨਾਲ-ਨਾਲ ਨਿੱਤਨੇਮ ਕਰਨਾ, ਸਿਮਰਨ ਕਰਨ ਦੇ ਨਾਲ ਆਪ ਜੀ ਢੋਲਕੀ ਵੀ ਚੰਗੀ ਸੁਰ ਨਾਲ ਵਜਾਉਂਦੇ ਸਨ। ਗੁਰਬਾਣੀ ਦਾ ਕੀਰਤਨ ਕਰਨ ਵਿਚ ਕਦੀ ਵੀ ਕੁਤਾਹੀ ਨਾ ਹੋਣ ਦਿੰਦੇ। ਆਪ ਆਈ ਸੰਗਤ ਦੀ ਹੱਥੀਂ ਸੇਵਾ ਕਰਦੇ। ਜਦੋਂ ਸੰਗਤ ਜ਼ਿਆਦਾ ਆਵੇ ਤਾਂ ਆਪਣੇ ਮੰਜੇ ਬਿਸਤਰੇ ਦੇ ਦਿੰਦੇ ਤੇ ਆਪ ਜ਼ਮੀਨ 'ਤੇ ਹੀ ਲੰਮੇ ਪੈ ਕੇ ਸੌਂ ਜਾਂਦੇ। ਸਮਾਂ ਆਪਣੀ ਚਾਲ ਨਾਲ ਚੱਲ ਰਿਹਾ ਸੀ। ਇਕ ਦਿਨ ਸਤਿਗੁਰ ਜੀ ਨੇ ਪਰਚਾ ਪਾ ਦਿੱਤਾ, ਪਰਚਾ ਦੁਨਿਆਵੀ ਬੰਦਿਆਂ ਵਾਸਤੇ ਕਠਿਨ ਸੀ ਪਰ ਜੋ ਆਤਮਾ ਪਰਮਾਤਮਾ ਨਾਲ ਅਭੇਦ ਹੋ ਜਾਵੇ ਉਹ ਸਭ ਨੂੰ ਇਕ ਸਮਾਨ ਸਮਝਦੇ ਹਨ। ਇਕ ਦਿਨ ਗਵਾਂਢੀਆਂ ਦੇ ਘਰ ਇਕ ਪਤੀਲੇ ਵਿਚ ਬਹੁਤ ਗਰਮ ਪਾਣੀ ਪਿਆ ਸੀ ਤੇ ਲਾਗੇ ਬੱਚੇ ਖੇਡ ਰਹੇ ਸਨ ਜਿਨ੍ਹਾਂ ਵਿਚ ਇਕ ਬੱਚਾ ਸ. ਪ੍ਰਤਾਪ

*#L-6/1317, ਗਲੀ ਨੰ. ੨, ਬਾਜ਼ਾਰ ਨੰ. ੩, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ. +੯੧੯੨੧੬੫੪੭੫੬੩

ਸਿੰਘ ਜੀ ਦਾ ਸੀ। ਉਸ ਬੱਚੇ ਦਾ ਨਾਮ ਤਰਲੋਕ ਸਿੰਘ ਤੇ ਉਮਰ ਕਰੀਬ ਦੋ ਜਾਂ ਢਾਈ ਸਾਲ ਦੀ ਸੀ। ਖੇਡਦਿਆਂ-ਖੇਡਦਿਆਂ ਦੂਸਰੇ ਬੱਚੇ ਕੋਲੋਂ ਤਰਲੋਕ ਸਿੰਘ ਨੂੰ ਧੱਕਾ ਲੱਗਾ ਤੇ ਉਹ ਗਰਮ ਪਾਣੀ ਦੇ ਪਤੀਲੇ ਵਿਚ ਡਿੱਗ ਪਿਆ ਕੁਝ ਦੇਰ ਬਾਅਦ ਤਰਲੋਕ ਸਿੰਘ ਗੁਰੂ ਚਰਨਾਂ ਵਿਚ ਚਲਾ ਗਿਆ। ਭਾਈ ਪ੍ਰਤਾਪ ਸਿੰਘ ਜੀ ਨੇ ਆਪਣੇ ਗ਼ਲ ਵਿਚ ਢੋਲਕ ਪਾਈ ਤੇ ਕੀਰਤਨ ਕਰਦੇ ਹੋਏ ਤਰਲੋਕ ਸਿੰਘ ਦਾ ਅੰਤਮ ਸਸਕਾਰ ਕਰਨ ਗਏ। ਘਰ ਆ ਕੇ ਸਭ ਨੂੰ ਪਰਸ਼ਾਦਾ ਛਕਾਇਆ ਤੇ ਜਿਸ ਬੱਚੇ ਕੋਲੋਂ ਧੱਕਾ ਵਜਾ ਸੀ ਉਸ ਨੂੰ ਪਹਿਲੇ ਦੀ ਤਰ੍ਹਾਂ ਪਿਆਰ ਕਰਦੇ ਰਹੇ। ਇਨ੍ਹਾਂ ਦਿਨਾਂ ਵਿਚ ਗੁਰੂ ਕੇ ਬਾਗ਼ ਦਾ ਮੋਰਚਾ ਲੱਗ ਗਿਆ। ਇਕ ਅੰਗਰੇਜ਼ ਅਫ਼ਸਰ (ਬੀ.ਟੀ.) ਬਹੁਤ ਜ਼ਾਲਮ ਸੀ। ਉਹ ਪਹਿਲੇ ਸਿੰਘਾਂ ਨੂੰ ਡਾਂਗਾਂ ਨਾਲ ਕੁੱਟਦਾ ਜਦੋਂ ਸਿੰਘ ਡਿੱਗ ਪੈਂਦੇ ਤੇ ਫਿਰ ਉੱਪਰੋਂ ਦੀ ਘੋੜੇ ਦੁੜਾਉਂਦਾ। ਇਨ੍ਹਾਂ ਸਿੱਖਾਂ ਨੂੰ ਕੈਦੀ ਬਣਾ ਕੇ ਅਟਕ ਦੀ ਜੇਲ੍ਹ ਵਿਚ ਭੇਜਿਆ ਜਾਂਦਾ। ਹਸਨ ਅਬਦਾਲ ਰੇਲਵੇ ਸਟੇਸ਼ਨ ਦਾ ਸਟੇਸ਼ਨ ਮਾਸਟਰ ਭਾਈ ਪ੍ਰਤਾਪ ਸਿੰਘ ਦਾ ਮਿੱਤਰ ਸੀ। ਉਹ ਕਹਿਣ ਲੱਗਾ, "ਭਾਈ ਪ੍ਰਤਾਪ ਸਿੰਘ! ਕਦੀ-ਕਦੀ ਇੱਥੋਂ ਜ਼ਖ਼ਮੀ ਸਿੱਖਾਂ ਦੀ ਗੱਡੀ ਲੰਘਦੀ ਹੈ, ਉਨ੍ਹਾਂ ਦੇ ਜ਼ਖ਼ਮ ਵੇਖ ਕੇ ਮਨ ਬੜਾ ਦੁਖੀ ਹੁੰਦਾ ਹੈ ਪਰ ਕਿਸੇ ਦੇ ਮੂੰਹੋਂ ਹਾਏ ਨਹੀਂ ਸੁਣਿਆ, ਸਭ ਵਾਹਿਗੁਰੂ ਹੀ ਕਹਿੰਦੇ ਹਨ। ਇੱਥੇ ਗੱਡੀ ੧੦ ਮਿੰਟ ਹੀ ਰੁਕਦੀ ਹੈ, ਇੰਜਣ ਵਿਚ ਪਾਣੀ ਭਰਨਾ ਹੁੰਦਾ ਇਸ ਲਈ ਗੱਡੀ ਰੁੱਕਦੀ ਹੈ।" ਇਹ ਗੱਲ ਸਟੇਸ਼ਨ ਮਾਸਟਰ ਕੋਲੋਂ ਸੁਣ ਕੇ ਭਾਈ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਤੁਹਾਨੂੰ ਕਿੰਨਾ ਚਿਰ ਪਹਿਲਾਂ ਪਤਾ ਲੱਗਦਾ ਹੈ? ਉਨ੍ਹਾਂ ਕਿਹਾ ਕਿ ਚਾਰ-ਪੰਜ ਘੰਟੇ ਪਹਿਲਾਂ ਪਤਾ ਲੱਗ ਜਾਂਦਾ ਹੈ। ਭਾਈ ਜੀ ਨੇ ਸਟੇਸ਼ਨ ਮਾਸਟਰ ਨੂੰ ਕਿਹਾ ਕਿ, ਹੁਣ ਜਦੋਂ ਵੀ ਗੱਡੀ ਆਉਣੀ ਹੋਵੇ ਤਾਂ ਮੈਨੂੰ ਦੱਸ ਦੇਣਾ, ਨਾਲੇ ਸਿੰਘਾਂ ਦੇ ਦਰਸ਼ਨ ਕਰ ਲਵਾਂਗੇ ਨਾਲੇ ਉਨ੍ਹਾਂ ਨੂੰ ਜਲ ਪਾਣੀ ਛਕਾ ਦੇਵਾਂਗੇ। ਥੋੜੇ ਦਿਨਾਂ ਬਾਅਦ ਅੰਮ੍ਰਿਤ ਵੇਲੇ ਸਟੇਸ਼ਨ ਮਾਸਟਰ ਭਾਈ ਪ੍ਰਤਾਪ ਸਿੰਘ ਜੀ ਕੋਲ ਆਉਂਦਾ ਹੈ, ਉਸ ਵੇਲੇ ਭਾਈ ਸਾਹਿਬ ਆਪਣਾ ਨਿੱਤਨੇਮ ਕਰ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਨੇ ਤਾਂ ਸਟੇਸ਼ਨ ਮਾਸਟਰ ਉਨ੍ਹਾਂ ਨੂੰ ਕਹਿੰਦਾ ਹੈ ਕਿ ਅੱਜ ਗੱਡੀ ਆਉਣੀ ਹੈ ਅਤੇ ਇਹ ਦੱਸ ਕੇ ਉਹ ਚਲਾ ਜਾਂਦਾ ਹੈ। ਭਾਈ ਪ੍ਰਤਾਪ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਜਾ ਕੇ ਸੰਗਤ ਨੂੰ ਦੱਸਿਆ। ਗੁਰਮਤਾ ਹੋਇਆ ਕਿ ਲੰਗਰ ਵੀ ਛਕਾਇਆ ਜਾਵੇ। ਗੁਰਦੁਆਰਾ ਸਾਹਿਬ ਤੋਂ ਲੰਗਰ ਤਿਆਰ ਕਰ ਕੇ ਸਤਿਗੁਰ ਜੀ ਦੀ ਹਜ਼ੂਰੀ ਵਿਚ ਅਰਦਾਸ ਕਰ ਕੇ ਰੇਲਵੇ ਸਟੇਸ਼ਨ ਹਸਨ ਅਬਦਾਲ ਸੰਗਤ ਗੁਰਬਾਣੀ ਦਾ ਕੀਰਤਨ ਕਰਦੀ ਪਹੁੰਚ ਗਈ। ਭਾਈ ਪ੍ਰਤਾਪ ਸਿੰਘ ਜੀ ਨੇ ਆਪਣੇ ਗ਼ਲ ਵਿਚ ਢੋਲਕੀ ਪਾਈ ਤੇ ਸਾਰੀ ਸੰਗਤ ਬਾਣੀ ਪੜ੍ਹ ਰਹੀ ਸੀ। ਸਟੇਸ਼ਨ 'ਤੇ ਸੰਗਤ ਦਾ ਭਾਰੀ ਇਕੱਠ ਵੇਖ ਕੇ ਸਰਕਾਰ ਵੱਲੋਂ ਗੱਡੀ ਨਾ ਖੜ੍ਹੀ ਕਰਨ ਦਾ ਹੁਕਮ ਕੀਤਾ ਗਿਆ ਤੇ ਸਿੰਘਾਂ ਵੱਲੋਂ ਰੇਲਵੇ ਲਾਈਨ 'ਤੇ ਬੈਠ ਕੇ ਗੱਡੀ ਰੋਕਣ ਦਾ ਫ਼ੈਸਲਾ ਕੀਤਾ ਗਿਆ। ਹਰ ਕੋਈ ਜਿਧਰੋਂ ਗੱਡੀ ਆਉਣੀ ਸੀ ਉਸ ਪਾਸੇ ਸਭ ਤੋਂ ਅੱਗੇ ਹੋ ਕੇ ਬੈਠਣਾ ਚਾਹੁੰਦਾ ਸੀ ਫਿਰ ਇਹ ਫੈਸਲਾ ਹੋਇਆ ਕਿ ਰੇਲਵੇ ਦੀ ਲਾਈਨ 'ਤੇ ਇਕ ਪਾਸੇ ਭਾਈ ਪ੍ਰਤਾਪ ਸਿੰਘ ਜੀ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਹਰਨਾਮ ਕੌਰ ਜੀ ਦੂਜੇ ਪਾਸੇ ਭਾਈ ਕਰਮ ਸਿੰਘ ਜੀ ਤੇ ਉਨ੍ਹਾਂ ਦੀ ਸੁਪਤਨੀ ਬੈਠ ਗਏ। ਭਾਈ ਪ੍ਰਤਾਪ ਸਿੰਘ ਜੀ ਢੋਲਕੀ ਵਜਾਉਂਦੇ

ਹਨ ਤੇ ਸਾਰੀ ਸੰਗਤ ਸਤਿਨਾਮੁ-ਵਾਹਿਗੁਰੂ ਦਾ ਜਾਪ ਕਰਦੀ ਹੈ। ਤੇਜ਼ ਰਫ਼ਤਾਰ ਨਾਲ ਗੱਡੀ ਆਈ ਸੰਗਤ ਨਾਲ ਟਕਰਾਅ ਕੇ ਰੁਕ ਗਈ। ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਰੇਲਵੇ ਲਾਈਨ 'ਤੇ ਬੈਠੇ ਸਨ ਤੇ ਉਨ੍ਹਾਂ ਦੀਆਂ ਸੁਪਤਨੀਆਂ ਇਨ੍ਹਾਂ ਦੇ ਨਾਲ ਲਾਈਨ ਦੇ ਅੰਦਰ ਵਾਲੇ ਪਾਸੇ ਬੈਠੀਆਂ ਸਨ। ਉਨ੍ਹਾਂ ਅਤੇ ਬਾਕੀ ਦੀ ਸੰਗਤ ਵਿੱਚੋਂ ਅੰਦਾਜ਼ੇ ਨਾਲ ੧੦ ਜਾਂ ੧੨ ਹੋਰ ਪ੍ਰੇਮੀਆਂ ਨੂੰ ਵੀ ਬਹੁਤ ਸੱਟਾਂ ਲੱਗੀਆਂ, ਪਰ ਸ਼ਹੀਦੀਆਂ ਦੋ ਹੋਈਆਂ। ਜਦੋਂ ਗੱਡੀ ਸਿੰਘਾਂ ਨਾਲ ਟਕਰਾਅ ਕੇ ਰੁਕੀ ਤਾਂ ਉਸ ਵੇਲੇ ਕੋਈ ਸ਼ਹੀਦ ਨਹੀਂ ਸੀ ਹੋਇਆ। ਜਦੋਂ ਭਾਈ ਪ੍ਰਤਾਪ ਸਿੰਘ ਜੀ ਨੂੰ ਲਾਈਨ ਤੋਂ ਉਠਾਉਣ ਲੱਗੇ ਤਾਂ ਭਾਈ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਪਹਿਲੇ ਗੱਡੀ ਵਿਚ ਜੋ ਸਿੰਘ ਹਨ, ਉਹ ਲੰਗਰ ਛਕਣਗੇ ਫਿਰ ਇਸ ਸਰੀਰ ਨੂੰ ਲਾਈਨ ਤੋਂ ਉਠਾਉਣਾ ਹੈ। ਮੈਨੂੰ ਗੱਡੀ ਵਿਚ ਜੋ ਜਥੇਦਾਰ ਹੈ ਆਣ ਕੇ ਕਹੇ ਕਿ ਸਿੰਘਾਂ ਨੇ ਪ੍ਰਸ਼ਾਦ ਛਕ ਲਿਆ ਹੈ ਫਿਰ ਮੈਨੂੰ ਲਾਈਨ ਤੋਂ ਉਠਾਇਓ। ਇਹ ਸਾਰੀ ਸੰਗਤ ਦੀ ਅਰਦਾਸ ਹੈ। ਗੱਡੀ ਵਿਚ ਕੋਈ ਵੀ ਇਸ ਸਾਕੇ ਤੋਂ ਬਾਅਦ ਛਕਣ ਲਈ ਤਿਆਰ ਨਹੀਂ ਸੀ। ਜਥੇਦਾਰ ਜੀ ਦੀਆਂ ਬੇਨਤੀਆਂ ਕਰਨ ਉਪਰੰਤ ਫਿਰ ਸੰਗਤ ਨੇ ਥੋੜ੍ਹਾ-ਥੋੜ੍ਹਾ ਪ੍ਰਸ਼ਾਦ ਲਿਆ ਤਾਂ ਲੱਗਭਗ ਡੇਢ ਘੰਟੇ ਬਾਅਦ ਭਾਈ ਪ੍ਰਤਾਪ ਸਿੰਘ ਜੀ ਨੂੰ ਲਾਈਨ ਤੋਂ ਉਠਾਇਆ ਤੇ ਜੇ ਕੋਈ ਪੁੱਛਦਾ ਕਿ ਕਿੱਥੇ ਦਰਦ ਹੁੰਦੀ ਤੇ ਤਾਂ ਇਕ ਉੱਤਰ ਹੁੰਦਾ ਕਿ ਬਾਣੀ ਪੜ੍ਹੋ, ਸਿਮਰਨ ਕਰੋ। ਭਾਈ ਪ੍ਰਤਾਪ ਸਿੰਘ ਜੀ ਕਰੀਬ ੨੨ ਜਾਂ ੨੩ ਘੰਟਿਆਂ ਬਾਅਦ ਗੁਰੂ ਜੀ ਦੀ ਗੋਦ ਵਿਚ ਜਾ ਬਿਰਾਜੇ। ਅਗਲੇ ਦਿਨ ਰਾਵਲਪਿੰਡੀ ਇਸ ਪੰਜ ਤੱਤਾਂ ਦੇ ਸਰੀਰ ਦਾ ਸਸਕਾਰ ਕੀਤਾ, ਉਸ ਦਿਨ ਸਾਰੇ ਸ਼ਹਿਰ ਵਿੱਚੋਂ ਫੁੱਲ ਸੰਗਤ ਨੇ ਖਰੀਦ ਲਏ ਜਿੱਧਰ ਦੀ ਲੰਘਦੇ ਫੁੱਲਾਂ ਦੀ ਵਰਖਾ ਹੁੰਦੀ। ਫੁੱਲ ਨਾ ਮਿਲੇ ਤਾਂ ਪੈਸਿਆਂ ਦੀ ਵਰਖਾ ਸੰਗਤ ਕਰਦੀ। ਭਾਈ ਪ੍ਰਤਾਪ ਸਿੰਘ ਜੀ ਸ਼ਹੀਦ ਦੇ ਭੋਗ ਉੱਤੇ ਜੋ ਮਾਇਆ ਇਕੱਤਰ ਹੋਈ ਕਰੀਬ ਦਸ ਹਜ਼ਾਰ ਰੁਪਏ ਦੇ ਕਰੀਬ ਸੀ। ਉਹ ਮਾਇਆ ਬੀਬੀ ਹਰਨਾਮ ਕੌਰ ਨੂੰ ਦੇਣੀ ਚਾਹੀ ਤਾਂ ਉਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਫਿਰ ਇਹ ਫੈਸਲਾ ਹੋਇਆ ਕਿ ਇਸ ਮਾਇਆ ਨਾਲ ਸ਼ਹੀਦ ਜੀ ਦੀ ਕੋਈ ਯਾਦਗਾਰ ਬਣਾਈ ਜਾਵੇ। ਸ਼ਹੀਦ ਭਾਈ ਪ੍ਰਤਾਪ ਸਿੰਘ ਜੀ ਸ਼ਹੀਦ ਪੰਜਾ ਸਾਹਿਬ ਵਾਲਿਆਂ ਦੀ ਯਾਦ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੁਲਤਾਨਵਿੰਡ ਰੋਡ 'ਤੇ ਇਕ ਗੁਰਦੁਆਰਾ ਸਾਹਿਬ ਦੀ ਇਮਾਰਤ ਬਹੁਤ ਸੁੰਦਰ ਸੁਸ਼ੋਭਿਤ ਹੈ ਅਤੇ ਇਕ ਸੀਨੀਅਰ ਸੈਕੰਡਰੀ ਸਕੂਲ ਚੱਲ ਰਿਹਾ ਹੈ। ਇਸ ਸਕੂਲ ਦਾ ਨੀਂਹ-ਪੱਥਰ ਸ. ਪ੍ਰਕਾਸ਼ ਸਿੰਘ ਜੀ ਬਾਦਲ ਨੇ ਰੱਖਿਆ ਸੀ ਤੇ ਨਾਲ ਇਕਵੰਜਾ ਹਜ਼ਾਰ ਰੁਪਏ ਦਿੱਤੇ ਸਨ। ਸ. ਗੁਰਚਰਨ ਸਿੰਘ ਜੀ ਟੌਹੜਾ (ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਵੀ ਦੋ ਲੱਖ ਰੁਪਏ ਗਰਾਂਟ ਦਿੱਤੀ ਗਈ ਸੀ। ਸ਼ਹੀਦ ਭਾਈ ਪ੍ਰਤਾਪ ਸਿੰਘ ਜੀ ਦੀ ਸ਼ਹੀਦੀ ਦਾ ਕਾਰਨ ਸੇਵਾ ਕਰਨ ਦਾ ਚਾਅ ਅਤੇ ਕੀਤੀ ਹੋਈ ਅਰਦਾਸ 'ਤੇ ਪਹਿਰਾ ਦੇਣਾ ਸੀ। ਅਰਦਾਸ ਕਰ ਕੇ ਲੰਗਰ ਇਸ ਕਰ ਕੇ ਲਿਆਂਦਾ ਸੀ ਕਿ ਬੰਦੀ ਸਿੰਘਾਂ ਨੂੰ ਛਕਾਉਣਾ ਹੈ, ਫਿਰ ਉਨ੍ਹਾਂ ਪ੍ਰਣ ਮੁਤਾਬਕ ਲੰਗਰ ਛਕਾ ਕੇ ਹੀ ਸਰੀਰ ਤਿਆਗਿਆ ਤੇ ਗੁਰੂ ਕਿਰਪਾ ਨਾਲ ਅਰਦਾਸ ਪੂਰੀ ਹੋਈ। ■

# ਇਤਿਹਾਸ ਦੀ ਪੈੜ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ

*-ਸ. ਦੇਵਿੰਦਰ ਸਿੰਘ (ਜੀਆ ਨੱਥਾ)**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਾਰ ਕਿਰਪਾ ਕੀਤੀ, ਭਾਈ ਗੁਰਦਾਸ ਜੀ ਅਨੁਸਾਰ ਆਪ ਨਾਰਾਇਣ ਅਕਾਲ ਪੁਰਖ ਨੇ ਕਲਾ ਧਾਰਿ ਜਗਤ ਵਿਚ ਫੇਰੀ ਪਾਈ ਅਤੇ ਸੁਲਤਾਨਪੁਰ ਲੋਧੀ ਤੋਂ ਚਾਰੇ ਦਿਸ਼ਾਵਾਂ ਵਿਚ ਉਦਾਸੀਆਂ ਕਰ ਕੇ ਲੋਕਾਈ ਨੂੰ ਸੱਚ ਦਾ ਮਾਰਗ ਦਿਖਾਇਆ ਅਤੇ ਕੁਰਾਹੇ ਪਈ ਖਲਕਤ ਨੂੰ ਇਕ ਅਕਾਲ ਪੁਰਖ ਨੂੰ ਮੰਨਣ ਦੀ ਸਿੱਖਿਆ ਦੇ ਕੇ ਡੁੱਬ ਰਹੀ ਲੋਕਾਈ ਦਾ ਬੇੜਾ ਬੰਨੇ ਲਾਇਆ। ਸੱਚ ਦਾ ਉਪਦੇਸ਼ ਦੇਣ ਲਈ ਉਹ ਮੱਕੇ ਮਦੀਨੇ, ਹਰਿਦੁਆਰ, ਬਨਾਰਸ, ਲੰਕਾ, ਚੀਨ, ਕੰਬੋਡੀਆ, ਰੂਸ ਆਦਿ ਅਨੇਕ ਥਾਵਾਂ 'ਤੇ ਗਏ।

ਹਸਨ ਅਬਦਾਲ ਦੀ ਪ੍ਰਾਚੀਨਤਾ :- ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਅਨੇਕ ਪ੍ਰਾਚੀਨ ਥਾਵਾਂ 'ਤੇ ਪਹੁੰਚੇ ਜਿੱਥੇ ਉਨ੍ਹਾਂ ਨੇ ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਦਾ ਉਪਦੇਸ਼ ਦੇਣ ਲਈ ਸਥਾਨ ਦੀ ਚੋਣ ਕੀਤੀ ਤੇ ਹੰਕਾਰੀਆਂ ਦਾ ਹੰਕਾਰ ਤੋੜਿਆ। ਉਨ੍ਹਾਂ ਇਤਿਹਾਸਿਕ ਅਸਥਾਨਾਂ ਵਿੱਚੋਂ ਇਕ ਹਸਨ ਅਬਦਾਲ (ਪਾਕਿਸਤਾਨ) ਵੀ ਸੀ।

ਹਸਨ ਅਬਦਾਲ ਵਿਖੇ ਪਹਾੜੀ 'ਤੇ ਸਾਫ ਜਲ ਦਾ ਇਕ ਸੋਮਾ ਅਰਥਾਤ ਤਲਾਬ ਸੀ ਜੋ ਬੋਧ ਕਾਲ ਤੋਂ ਚੱਲਿਆ ਆ ਰਿਹਾ ਸੀ। ਅਲੈਗਜ਼ੈਂਡਰ ਕਨਿੰਘਮ ਅਨੁਸਾਰ ਉਸ ਅਸਥਾਨ 'ਤੇ ਇਕ ਬੋਧੀ ਅਸਥਾਨ ਸੀ ਜਿਸ ਨੂੰ ਹਿਊਨ ਸਾਂਗ ਨੇ ਨਾਗਰ ਰਾਜਾ ਅਲਾਪਤਰਾ ਦਾ ਸਰੋਵਰ ਲਿਖਿਆ ਹੈ। ਹਸਨ ਅਬਦਾਲ ਅਟਕ ਤੋਂ ੨੦ ਮੀਲ ਦੂਰ ਪਾਕਿਸਤਾਨ ਵਿਚ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਲੋਧੀ ਖ਼ਾਨਦਾਨ ਦੇ ਰਾਜ ਸਮੇਂ ਇਸ ਨਗਰ ਦਾ ਨਾਮ ਹਰੋ ਨਗਰ ਸੀ।[੧] ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਹਸਨ ਅਬਦਾਲ ਪਹਾੜੀ ਦੇ ਥੱਲੇ ਮੈਦਾਨੀ ਇਲਾਕੇ 'ਚ ਪਹੁੰਚੇ ਤਾਂ ਪਹਾੜੀ ਦੇ ਉੱਪਰ ਵਲੀ ਕੰਧਾਰੀ ਨਾਮ ਵਾਲਾ ਤੁਅਸਬੀ ਫਕੀਰ ਬੈਠਾ ਸੀ ਜੋ ਗੁਰੂ ਜੀ ਦੀ ਵਡਿਆਈ ਤੇ ਪ੍ਰਸਿੱਧੀ ਨੂੰ ਸਹਿਣ ਨਹੀਂ ਸੀ ਕਰਦਾ। ਉਹ ਸ਼ੀਆ ਮਤ ਦੇ ਰਾਫਜੀ ਫਿਰਕੇ ਨਾਲ ਸੰਬੰਧ ਰੱਖਦਾ ਸੀ।[੨]

ਪਰੰਪਰਾ ਅਨੁਸਾਰ ਉੱਥੇ ਜਾ ਕੇ ਭਾਈ ਮਰਦਾਨਾ ਜੀ ਨੂੰ ਪਿਆਸ ਨੇ ਬਹੁਤ ਸਤਾਇਆ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਉਹ ਪਹਾੜੀ 'ਤੇ ਸਥਿਤ ਚਸ਼ਮੇ ਤੋਂ ਪਾਣੀ ਪੀ ਲਵੇ ਜੋ ਵਲੀ ਕੰਧਾਰੀ ਦੇ ਕਬਜ਼ੇ ਵਿਚ ਸੀ। ਭਾਈ ਮਰਦਾਨਾ ਜੀ ਸਖਤ ਗਰਮੀ ਵਿਚ ਪਹਾੜੀ ਦੀ ਚੋਟੀ 'ਤੇ ਪਿਆਸ ਮਿਟਾਉਣ ਲਈ ਗਏ। ਅੱਗੋਂ

*ਪਿੰਡ ਜੀਆ ਨੱਥਾ, ਡਾਕ. ਖੁੱਡਾ, ਤਹਿ. ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ- ੧੪੪੩੦੫; ਮੋ. +੯੧੯੪੧੭੭੬੯੧੦੩

ਵਲੀ ਕੰਧਾਰੀ ਪੀਰ ਨੇ ਭਾਈ ਜੀ ਨੂੰ ਪਾਣੀ ਦੇਣ ਤੋਂ ਇਨਕਾਰ ਕਰ ਦਿੱਤਾ। ਨਿਰਾਸ਼ ਹੋ ਕੇ ਭਾਈ ਮਰਦਾਨਾ ਜੀ ਵਾਪਸ ਆ ਗਏ। ਗੁਰੂ ਜੀ ਦੇ ਵਾਰ-ਵਾਰ ਕਹਿਣ 'ਤੇ ਵੀ ਭਾਈ ਮਰਦਾਨਾ ਜੀ ਦੇ ਪਹਾੜੀ 'ਤੇ ਜਾਣ 'ਤੇ ਹੰਕਾਰੀ ਵਲੀ ਕੰਧਾਰੀ ਨੇ ਭਾਈ ਮਰਦਾਨਾ ਜੀ ਨੂੰ ਪਾਣੀ ਨਾ ਦਿੱਤਾ। ਹੁਣ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਨੇੜੇ ਪਏ ਪੱਥਰ ਨੂੰ ਚੁੱਕਣ ਲਈ ਕਿਹਾ, ਪਾਣੀ ਦਾ ਸੋਮਾ ਵਗ ਤੁਰਿਆ ਅਤੇ ਠੰਡਾ ਮਿੱਠਾ ਜਲ ਝਰਨੇ ਵਾਂਗ ਵਗ ਰਿਹਾ ਸੀ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਜਿੰਨੀ ਮਰਜ਼ੀ ਹੈ, ਠੰਡਾ ਮਿੱਠਾ ਜਲ ਪੀਓ।

ਉਧਰ ਵਲੀ ਕੰਧਾਰੀ ਨੂੰ ਪਾਣੀ ਦੀ ਲੋੜ ਪਈ ਅਤੇ ਉਹ ਸਰੋਵਰ ਵੱਲ ਆਇਆ, ਦੇਖ ਕੇ ਹੈਰਾਨ ਰਹਿ ਗਿਆ ਕਿ ਸਰੋਵਰ ਸੁੱਕ ਚੁੱਕਾ ਹੈ ਅਤੇ ਪਹਾੜੀ ਦੇ ਥੱਲੇ ਪਾਣੀ ਬੜੀ ਤੇਜ਼ੀ ਨਾਲ ਵਹਿ ਰਿਹਾ ਹੈ। ਵਲੀ ਕੰਧਾਰੀ ਗੁੱਸੇ ਵਿਚ ਆ ਕੇ ਇਹ ਦ੍ਰਿਸ਼ ਵੇਖ ਨਾ ਸਕਿਆ ਅਤੇ ਇਕ ਵੱਡਾ ਚੱਟਾਨ ਰੂਪੀ ਪੱਥਰ ਗੁਰੂ ਜੀ ਵੱਲ ਧਕੇਲ ਦਿੱਤਾ। ਪੱਥਰ ਆਵਾਜ਼ ਕਰਦਾ ਹੋਇਆ ਗੁਰੂ ਜੀ ਵੱਲ ਆ ਰਿਹਾ ਸੀ। ਇਹ ਦ੍ਰਿਸ਼ ਦੇਖ ਗੁਰੂ ਜੀ ਘਬਰਾਏ ਨਹੀਂ, ਸਗੋਂ ਪੱਥਰ ਜਦੋਂ ਨੇੜ੍ਹੇ ਆਇਆ ਤਾਂ ਗੁਰੂ ਜੀ ਨੇ ਸੱਜੇ ਹੱਥ ਨਾਲ ਰੋਕ ਲਿਆ। ਗੁਰੂ ਜੀ ਦੇ ਹੱਥ ਦਾ ਨਿਸ਼ਾਨ ਉਸ ਪੱਥਰ ਉੱਪਰ ਰੋਕਣ ਨਾਲ ਅਮਿੱਟ ਨਿਸ਼ਾਨ ਬਣ ਗਿਆ ਜੋ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ।

**ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਸ੍ਰੀ ਪੰਜਾ ਸਾਹਿਬ :-**

ਸ੍ਰੀ ਗੁਰੂ ਨਾਨਕ ਦੇਵ ਜੀ ਉਸ ਧਰਤੀ 'ਤੇ ਕਿਰਪਾ ਕਰ ਕੇ ਜਗਤ ਜਲੰਦੇ ਨੂੰ ਰੱਖਦੇ ਹੋਏ, ਮੁੜ ਪੰਜਾਬ ਵੱਲ ਆ ਗਏ। ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਪਠਾਣ ਧਾੜਵੀਆਂ ਨੂੰ ਜਦੋਂ ਪਤਾ ਲੱਗਾ ਕਿ ਉਹ ਮੁਕੱਦਸ ਪੰਜਾ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਹੈ ਤਾਂ ਉਨ੍ਹਾਂ ਨੇ ਉਸ ਨੂੰ ਨੁਕਸਾਨ ਕਰਨ ਦੀ ਕੋਸ਼ਿਸ਼ ਕੀਤੀ ਪਰੰਤੂ ਕਾਮਯਾਬ ਨਾ ਹੋ ਸਕੇ ਅਤੇ ਚਲੇ ਗਏ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਬੰਧ ਹੇਠ ਪੰਜਾਬ ਵਿਖੇ ਖਾਲਸਾ ਰਾਜ ਦੀ ਸਥਾਪਨਾ ਹੋਈ। ਸ੍ਰੀ ਪੰਜਾ ਸਾਹਿਬ ਦਾ ਇਲਾਕਾ ਸਿੱਖ ਰਾਜ ਦੇ ਕਬਜ਼ੇ ਹੇਠ ਆਇਆ ਤਾਂ ਸਿੱਖਾਂ ਨੇ ਉਸ ਇਲਾਕੇ ਦੀ ਅਹਿਮੀਅਤ ਨੂੰ ਸਮਝਿਆ। ਸਰਦਾਰ ਹਰੀ ਸਿੰਘ ਨਲਵਾ ਅਤੇ ਸਰਦਾਰ ਹੁਕਮ ਸਿੰਘ ਚਿਮਨੀ ਨੇ ਗੁਰਦੁਆਰਾ ਸਾਹਿਬ ਦੀ ਕਾਰ-ਸੇਵਾ ਵਿਚ ਹੱਥ ਵਟਾਇਆ ਅਤੇ ਆਲੀਸ਼ਾਨ ਇਮਾਰਤ ਦੀ ਤਾਮੀਰ ਕਰਵਾਈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਭਾਈ ਈਸ਼ਰ ਸਿੰਘ ਨੂੰ ਸੌਂਪਿਆ। ਮਹਾਰਾਜਾ ਰਣਜੀਤ ਸਿੰਘ ਤੇ ਹੋਰ ਸਿੱਖ ਸਰਦਾਰਾਂ ਨੇ ਬੜੀ ਰੀਝ ਤੇ ਸ਼ਰਧਾ ਨਾਲ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਕਰਨ ਅਤੇ ਲੰਗਰ ਚਲਾਉਣ ਲਈ ਅਪਾਰ ਮਾਇਆ ਦਿੱਤੀ ਅਤੇ ਜਾਗੀਰਾਂ ਲਗਾਈਆਂ ਗਈਆਂ। ਇਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ[3] :-

". . . ਰੇਲਵੇ ਸਟੇਸ਼ਨ ਹਸਨ ਅਬਦਾਲ ਤੋਂ ਇਹ ਗੁਰਦੁਆਰਾ ਅੱਧ ਮੀਲ

ਦੱਖਣ ਪੱਛਮ ਹੈ, ਗੁਰਦੁਆਰੇ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਅਰਪੀ ਪੰਜ ਸੌ ਰੁਪਯਾ ਸਾਲਾਨਾ ਜਾਗੀਰ ਹੈ। ਕੁਝ ਜ਼ਮੀਨ ਗੁਰਦੁਆਰਾ ਨਾਲ ਹੈ, ਪਨਚੱਕੀਆਂ ਦੀ ਭੀ ਆਮਦਨ ਹੈ। ਸਨ ੧੯੨੦ ਦੇ ਅੰਤਰ ਵਿਚ ਇਸ ਪਵਿੱਤ੍ਰ ਗੁਰਧਾਮ ਦੇ ਪ੍ਰਬੰਧ ਦਾ ਸੁਧਾਰ ਹੋਇਆ. . .।"

ਮਹਾਰਾਜਾ ਰਣਜੀਤ ਸਿੰਘ ਕਾਲ ਤੋਂ ਇਤਿਹਾਸ ਦੀਆਂ ਪੁਸਤਕਾਂ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦਾ ਜ਼ਿਕਰ ਆਉਣਾ ਸ਼ੁਰੂ ਹੋ ਗਿਆ। ਗਿਆਰ੍ਹਾਂ ਵਾਰ ਮਹਾਰਾਜਾ ਰਣਜੀਤ ਸਿੰਘ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੇ ਦਰਸ਼ਨ ਕਰਨ ਆਇਆ ਸੀ। ਮੁਨਸ਼ੀ ਸੋਹਨ ਲਾਲ ਸੂਰੀ ਗੁਰਦੁਆਰੇ ਦੀ ਯਾਤਰਾ ਬਾਰੇ ਇਸ ਪ੍ਰਕਾਰ ਲਿਖਦਾ ਹੈ[੪] :-

"ਮਹੀਨਾ ਕੱਤਕ ਦੀ ੨੩ ਤਾਰੀਖ ਸੰਮਤ ੧੮੭੫ ਬਿ: ਮੁਤਾਬਿਕ ਮਹੀਨਾ ੩ ਮੁਹੱਰਮ ੧੨੩੩ ਹਿਜਰੀ ਨੂੰ ਮਹਾਰਾਜਾ (ਰਣਜੀਤ ਸਿੰਘ ਸਾਹਿਬ) ਬਹਾਦੁਰ ਹਸਨ ਅਬਦਾਲ ਦੇ ਸਥਾਨ ਪਰ ਗੁਰੂ ਜੀ ਦੇ ਪੰਜਾ ਸਾਹਿਬ ਦੇ ਦਰਸ਼ਨਾਂ ਨੂੰ ਆਏ ਤੇ ਖੁਸ਼ੀ ਹਾਸਲ ਕੀਤੀ।"

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਕਾਲ ਵਿਚ ਗੁਰਦੁਆਰਾ ਸਾਹਿਬਾਨ :

ਜਿਉਂ ਜਿਉਂ ਖਾਲਸਾ ਰਾਜ ਦੀ ਪੰਜਾਬ ਵਿਚ ਚੜ੍ਹਤ ਹੁੰਦੀ ਗਈ, ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿੱਖ ਸਰਦਾਰਾਂ ਦੇ ਮਨਾਂ ਵਿਚ ਗੁਰਦੁਆਰਿਆਂ ਪ੍ਰਤੀ ਸ਼ਰਧਾ ਵੱਧਣ ਲੱਗੀ। ਗੁਰਦੁਆਰਿਆਂ ਦੇ ਕਲਸ ਸੋਨੇ ਨਾਲ ਜੜਤ ਹੋਣ ਲੱਗੇ ਅਤੇ ਕੱਚੇ ਫਰਸ਼ ਸੰਗਮਰਮਰ ਵਿਚ ਤਬਦੀਲ ਹੋਣ ਲੱਗੇ। ਗੁਰਦੁਆਰਿਆਂ ਵਿਚ ਮਾਇਆ ਬਰਸਣ ਲੱਗੀ। ਸਿੱਖ ਰਾਜ ਦੇ ਪਤਨ ਤੋਂ ਬਾਅਦ ਅੰਗਰੇਜ਼ ਨੇ ਪੰਜਾਬ 'ਤੇ ਕਬਜ਼ਾ ਕਰ ਲਿਆ ਜਿਸ ਨੇ ਉਦਾਸੀ ਮਹੰਤਾਂ ਨੂੰ ਆਪਣੀ ਪਰਜਾ ਬਣਾ ਕੇ ਉਨ੍ਹਾਂ ਨੂੰ ਅਜ਼ਾਦੀ ਦਿੱਤੀ, ਅੰਗਰੇਜ਼ ਦੀ ਸ਼ਹਿ 'ਤੇ ਪੁਜਾਰੀ ਅਤੇ ਮਹੰਤ ਸੰਗਤ ਤੋਂ ਆਕੀ ਹੋ ਬੈਠੇ, ਗੁਰਸਿੱਖਾਂ ਵਾਲੀ ਮਰਯਾਦਾ ਭੁੱਲ ਬੈਠੇ। ਉਸ ਸਮੇਂ ਦੇ ਹਾਲਾਤ ਬਾਰੇ ਸੰਤ ਸੂਰਜ ਸਿੰਘ ਜੀ ਲਿਖਦੇ ਹਨ[੫]:-

*ਪਉੜੀ: ਗੁਰਧਾਮਾਂ ਨੂੰ ਮਾਤ ਦੀ, ਜਦ ਨੌਕਰਸ਼ਾਹੀ।. . .*
*ਕੋ ਇੱਕ ਰੱਖੇ ਹੱਥ ਵਿਚ, ਗੁਰਧਾਮ ਤਦਾਹੀ।*
*ਛੋਡੇ ਕਰ ਮੁਖਤਾਰ ਸੀ, ਪੰਥਕ ਤਨਖਾਹੀ।*
*ਭਾਵੇਂ ਕੋ ਇਕ ਨੇਕਸੀ, ਬਹੁਤੇ ਗੁਮਰਾਹੀ।*
*ਪੈਸਾ ਜੋ ਗੁਰਧਾਮ ਦਾ, ਖਾ ਰਹੇ ਸਬਾਹੀ।*
*ਨਹੀ ਕੁਰੀਤਾਂ ਰੋਕਦੇ, ਤੱਕ ਮੁਫ ਕਦਾਈ।*
*ਪੈਸਾ ਪੂਜਾ ਖਾਇਕੇ, ਮੱਤ ਭ੍ਰਿਸ਼ਟੀ ਜਾਹੀ।*
*ਅਫਸਰ ਗੱਫੇ ਲਾਵੰਦੇ, ਉਨ੍ਹਾਂ ਦੀ ਰਾਹੀ।*

*ਗੁਰਮਤਿ ਦਾ ਲੈ ਨਾਮ ਜੋ, ਦੇ ਦੇਣ ਮਜ਼ਾਹੀ।*
*ਅੰਧਾਧੁੰਧ ਮੱਚੀ ਅਸਗਾਹੀ ॥੨॥*

ਸਰਕਾਰੀ ਸ਼ਹਿ ਨੇ ਪੁਜਾਰੀਆਂ ਤੇ ਮਹੰਤਾਂ ਨੂੰ ਵਿਲਾਸੀ ਬਣਾ ਦਿੱਤਾ ਜੋ ਗੁਰਦੁਆਰਿਆਂ 'ਤੇ ਆਪਣੀ ਮਾਲਕੀ ਜਤਲਾਉਣ ਲੱਗੇ ਅਤੇ ਦਰਸ਼ਨ ਕਰਨ ਆਈ ਸੰਗਤ ਨੂੰ ਚੰਗਾ ਮੰਦਾ ਬੋਲਦੇ ਸਨ ਅਤੇ ਬੀਬੀਆਂ ਦੀ ਬੇਪੱਤੀ ਕਰਦੇ ਸਨ। ਸ਼ੁਰੂ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੇ ਮਹੰਤ ਭਾਈ ਈਸ਼ਰ ਸਿੰਘ ਭਲੇ ਬੰਦੇ ਸਨ; ਪਰੰਤੂ ੧੯੨੦ ਈਸਵੀ ਨੂੰ ਉੱਥੋਂ ਦਾ ਮਹੰਤ ਮਿੱਠਾ ਸਿੰਘ ਵੀ ਸੰਗਤ ਤੋਂ ਆਕੀ ਹੋ ਬੈਠਾ ਅਤੇ ਮੌਜ ਮਸਤੀ ਵਿਚ ਰੁਝ ਗਿਆ ਸੀ, ਉਸ ਦੇ ਕੁਕਰਮਾਂ ਤੋਂ ਫਰੰਟੀਅਰ ਦੇ ਇਲਾਕੇ ਦੀ ਸੰਗਤ ਦੁਖੀ ਸੀ। ਸੰਤ ਸੂਰਜ ਸਿੰਘ ਜੀ ਲਿਖਦੇ ਹਨ[੬]:-

*ਪਿਆ ਜ਼ੋਰ ਨਹੀ ਪੁਲਿਸ ਦਾ, ਮਹੰਤ ਤਕਾਵੇ।*
*ਮਿਠਾ ਸਿੰਘ ਤਿਸ ਨਾਮ ਸੀ, ਕੌੜਾ ਦਰਸਾਵੇ।*
*ਲਾਜ ਨ ਭੈੜੇ ਨਾਮ ਦੀ, ਮੂੰਹ ਦਾਗ ਲਗਾਵੇ।*
*ਮਨ ਵਿਚ ਬੈਠਾ ਝੁਰਦਾ, ਕੁਝ ਪੇਸ਼ ਨਾ ਜਾਵੇ।*
*ਭਾਈ ਛੋਟਾ ਓਸਦਾ, ਕੀ ਕਰਮ ਕਮਾਵੇ।*
*ਸੰਗਤ ਦੇ ਵਿਚ ਬੈਠਿਆਂ, ਪਸਤੌਲ ਚਲਾਵੇ।*
*ਇਕ ਸਿੰਘ ਦੀ ਲੱਤ ਨੂੰ, ਤਾਂ ਜ਼ਖ਼ਮ ਕਰਾਵੇ।*
*ਉਸ 'ਤੇ ਬਣੇ ਮੁਕੱਦਮਾ, ਕੀ ਗੁਰੂ ਦਿਖਾਵੇ।*
*ਅਫੜਾ ਦਫੜੀ ਮੱਚਦੀ, ਮਹੰਤ ਦੁੜਾਵੇ।*
*ਕਈ ਬਹਾਨੇ ਲੋੜਦੇ, ਜਿਉਂ ਵੀਰ ਬਚਾਵੇ।*
*ਮੀਂਹ ਵਾਂਗੂ ਪੈਸਾ ਵਰਸਾਵੇ ॥੨੮॥*

ਮਹੰਤ ਮਿੱਠਾ ਸਿੰਘ ਅਤੇ ਉਸਦਾ ਛੋਟਾ ਭਰਾ ਸੰਗਤ ਦੀ ਕੋਈ ਪਰਵਾਹ ਨਹੀਂ ਕਰਦੇ ਸਨ। ਇੱਥੋਂ ਤਕ ਗੁਰਦੁਆਰਾ ਸਾਹਿਬ ਦੀ ਰੋਜ਼ਾਨਾ ਦੀ ਮਰਯਾਦਾ ਵੀ ਭੰਗ ਕਰ ਦਿੱਤੀ ਸੀ। ਇਕ ਦਿਨ ਸੰਗਤ ਵਿਚ ਬੈਠਿਆਂ ਮਹੰਤ ਮਿੱਠਾ ਸਿੰਘ ਦੇ ਭਰਾ ਨੇ ਪਿਸਤੌਲ ਚਲਾ ਦਿੱਤਾ ਜਿਸ ਕਾਰਨ ਇਕ ਸਿੱਖ ਦੀ ਲੱਤ ਜ਼ਖ਼ਮੀ ਹੋ ਗਈ। ਉਸ ਦੁਰਘਟਨਾ ਦੀਆਂ ਖ਼ਬਰਾਂ ਸ੍ਰੀ ਅੰਮ੍ਰਿਤਸਰ, ਤਰਨ ਤਾਰਨ ਸਾਹਿਬ ਪਹੁੰਚ ਗਈਆਂ। ਸੋ ੨੨ ਨਵੰਬਰ, ੧੯੨੦ ਈ. ਨੂੰ ਗੁਰਦੁਆਰਾ ਪੰਜਾ ਸਾਹਿਬ ਵਿਖੇ ਜਥੇ. ਕਰਤਾਰ ਸਿੰਘ ਝੱਬਰ, ਮਲਿਕ ਦੇਵਾ ਸਿੰਘ ਐਬਟਾਬਾਦ, ਭਗਤ ਜਸਵੰਤ ਸਿੰਘ ਰਾਵਲਪਿੰਡੀ, ਗਿਆਨੀ ਸ਼ੇਰ ਸਿੰਘ, ਭਗਤ ਦੁਨਾ ਸਿੰਘ, ਸਰਦਾਰ ਗੋਪਾਲ ਸਿੰਘ ਸਾਗਰੀ, ਸਰਦਾਰ ਬੁਧ ਸਿੰਘ ਅਤੇ ਸਰਦਾਰ ਜਸਵੰਤ ਸਿੰਘ (ਸਾਹਨੀ) ਪਹੁੰਚ ਗਏ ਅਤੇ ਸਰਹੱਦੀ ਇਲਾਕੇ ਦੀ ਸੰਗਤ ਨਾਲ ਮਿਲ ਕੇ ਜਦੋ-ਜਹਿਦ ਕਰ ਕੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਨੂੰ ਮਹੰਤ ਦੇ ਪੰਜੇ ਵਿੱਚੋਂ ਅਜ਼ਾਦ ਕਰਵਾ ਲਿਆ

ਅਤੇ ਮਹੰਤ ਦੀ ਪੈਨਸ਼ਨ ਲਗਾ ਦਿੱਤੀ ਗਈ।

ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦਾ ਖ਼ੂਨੀ ਸਾਕਾ :

ਮਹੰਤਾਂ ਤੇ ਪੁਜਾਰੀਆਂ ਦੇ ਕੁਕਰਮਾਂ ਤੋਂ ਤੰਗ ਆ ਕੇ ਸਿੱਖ ਜਗਤ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ੧੯੨੦ ਈ. ਵਿਚ ਚਲਾ ਕੇ ਉਨ੍ਹਾਂ ਦੇ ਹੱਥਾਂ ਵਿੱਚੋਂ ਗੁਰਦੁਆਰੇ ਅਜ਼ਾਦ ਕਰਵਾਉਣੇ ਸ਼ੁਰੂ ਕਰ ਲਏ। ਅੰਗਰੇਜ਼ ਸਰਕਾਰ ਜੋ ਉਨ੍ਹਾਂ ਦੇ ਪਿੱਠ ਪਿੱਛੇ ਸੀ, ਉਨ੍ਹਾਂ ਦੀ ਸਰਕਾਰੀ ਮਦਦ ਕਰ ਕੇ ਵੀ ਅਸਫਲ ਹੋ ਰਹੀ ਸੀ । ਗੁਰੂ ਕੇ ਬਾਗ਼ ਦਾ ਮੋਰਚਾ ਸ੍ਰੀ ਅੰਮ੍ਰਿਤਸਰ ਵਿਚ ਲੱਗਾ ਹੋਇਆ ਸੀ। ਸਿੱਖਾਂ ਦੇ ਜਥੇ ਉੱਧਰ ਜਾਂਦੇ ਤਾਂ ਸਰਕਾਰੀ ਪੁਲਿਸ ਸਿੰਘਾਂ ਦੀ ਬੇਤਹਾਸ਼ਾ ਮਾਰ-ਕੁੱਟ ਕਰਦੀ। ਅੱਗੋਂ ਸਿੰਘਾਂ ਦੇ ਜਥੇ ਸ਼ਾਂਤਮਈ ਹਾਲਤ ਵਿਚ ਰਹਿੰਦੇ ਅਤੇ ਨਾਮ ਸਿਮਰਨ ਕਰਦੇ ਅੱਗੇ ਵੱਧਦੇ ਸਨ। ਸਿੰਘਾਂ ਨੂੰ ਕੁੱਟ-ਕੁੱਟ ਕੇ ਬੇਹੋਸ਼ ਕੀਤਾ ਜਾਂਦਾ, ਜੇਕਰ ਕੁਝ ਸਮੇਂ ਬਾਅਦ ਫਿਰ ਸਿੰਘ ਹੋਸ਼ ਵਿਚ ਆ ਕੇ ਉਠ ਕੇ ਅੱਗੇ ਵੱਧਦੇ ਤਾਂ ਬੀ. ਟੀ. ਦੀਆਂ ਡਾਂਗਾਂ ਸਿੰਘਾਂ ਨੂੰ ਕੁੱਟ-ਕੁੱਟ ਕੇ ਬੇਹੋਸ਼ ਕਰ ਦਿੰਦੀਆਂ ਅਤੇ ਫਿਰ ਹਸਪਤਾਲ ਅਤੇ ਦੂਰ-ਦੁਰਾਡੇ ਗੱਡੀਆਂ ਵਿਚ ਬਿਠਾ ਕੇ ਜੇਲ੍ਹਾਂ ਵਿਚ ਕੈਦ ਕਰ ਦਿੱਤਾ ਜਾਂਦਾ।

ਉਨ੍ਹਾਂ ਮਰਜੀਵੜੇ ਸਿੰਘਾਂ ਦਾ ਇੱਕ ਭੁੱਖਣ-ਭਾਣਾ ਜਥਾ ਅਟਕ ਜੇਲ੍ਹ ਵਿਚ ਕੈਦ ਕਰਨ ਲਈ ਰੇਲ ਗੱਡੀ ਵਿਚ ਭੇਜਿਆ ਜਾ ਰਿਹਾ ਸੀ। ਉੱਧਰ ਜ਼ਿਲ੍ਹਾ ਰਾਵਲਪਿੰਡੀ, ਜੇਹਲਮ ਅਤੇ ਕੈਂਬਲਪੁਰ (ਕੈਮਲਪੁਰ) ਆਦਿ ਦੀ ਸੰਗਤ ਨੂੰ ਖ਼ਬਰ ਮਿਲੀ ਕਿ ਇਕ ਸੱਤਿਆਗ੍ਰਿਹੀ ਸਿੱਖਾਂ ਦਾ ਜਥਾ ਅਟਕ ਦੀ ਜੇਲ੍ਹ ਵਿਚ ਕੈਦ ਕਰਨ ਲਈ ਭੇਜਿਆ ਜਾ ਰਿਹਾ ਹੈ। ਸਿੱਖ ਸੰਗਤ ਨੇ ਉਨ੍ਹਾਂ ਭੁੱਖੇ ਕੈਦੀ ਸਿੰਘਾਂ ਨੂੰ ਲੰਗਰ ਛਕਾਉਣ ਦੀ ਸੋਚ ਸੋਚੀ ਅਤੇ ਲੰਗਰ ਦਾ ਸਾਰਾ ਸਾਮਾਨ ਲੈ ਕੇ ਸ੍ਰੀ ਪੰਜਾ ਸਾਹਿਬ ਦੇ ਰੇਲਵੇ ਸਟੇਸ਼ਨ ’ਤੇ ਪਹੁੰਚ ਕੇ ਸਟੇਸ਼ਨ ਮਾਸਟਰ ਨੂੰ ਬੇਨਤੀ ਕੀਤੀ ਗੱਡੀ ਵਿਚ ਆ ਰਹੇ ਸਿੰਘਾਂ ਨੂੰ ਲੰਗਰ ਛਕਾਉਣਾ ਹੈ, ਰੇਲ ਗੱਡੀ ਰੋਕੀ ਜਾਵੇ।

ਰੇਲਵੇ ਸਟੇਸ਼ਨ ਮਾਸਟਰ ਨੇ ਰੇਲ ਗੱਡੀ ਨੂੰ ਰੋਕਣ ਤੋਂ ਇਨਕਾਰ ਕਰ ਦਿੱਤਾ। ਉੱਧਰ ਸਪੈਸ਼ਲ ਰੇਲ ਗੱਡੀ ਜਿਸ ਵਿਚ ਕੈਦੀ ਸਿੰਘ ਸਵਾਰ ਸਨ, ਵਾਹੋਦਾਹੀ ਅਟਕ ਜੇਲ੍ਹ ਵੱਲ ਭੱਜੀ ਜਾ ਰਹੀ ਸੀ। ਇਧਰ ਸਿੰਘ ਅਰਦਾਸਾ ਸੋਧ ਕੇ ਰੇਲਵੇ ਲਾਈਨ ’ਤੇ ਛਾਤੀਆਂ ਤਾਣ ਕੇ ਬੈਠ ਗਏ ’ਤੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਤਿਆਰ ਹੋ ਗਏ।

ਦੂਰੋਂ ਗੱਡੀ ਦਾ ਡ੍ਰਾਈਵਰ ਵਾਰ-ਵਾਰ ਵਿਸਲਾਂ ਮਾਰ ਰਿਹਾ ਸੀ, ਚੀਕਾਂ ਮਾਰਦੀ ਗੱਡੀ ਅੱਗੇ ਵੱਧ ਰਹੀ ਸੀ ਪਰੰਤੂ ਡ੍ਰਾਈਵਰ ਗੱਡੀ ਰੋਕਣ ਦੀ ਕੋਸ਼ਿਸ਼ ਨਹੀਂ ਕਰ ਰਿਹਾ ਸੀ। ਇਧਰ ਸਿੰਘ ਸ਼ਹੀਦੀਆਂ ਪਾਉਣ ਲਈ ਤਿਆਰ-ਬਰ-ਤਿਆਰ ਰੇਲਵੇ ਲਾਈਨ ’ਤੇ ਬੈਠੇ ਨਾਮ ਸਿਮਰਨ ਕਰ ਰਹੇ ਸਨ। ਫਿਰ ਭਾਣਾ ਵਰਤ ਗਿਆ- ਭਾਈ ਪ੍ਰਤਾਪ ਸਿੰਘ, ਖ਼ਜ਼ਾਨਚੀ, ਗੁਰਦੁਆਰਾ ਸ੍ਰੀ ਪੰਜਾ ਸਾਹਿਬ ਅਤੇ ਭਾਈ ਕਰਮ ਸਿੰਘ ਰੇਲ ਗੱਡੀ ਦੇ ਇੰਜਣ ਹੇਠ ਆ ਕੇ ਸ਼ਹੀਦ ਹੋ ਗਏ। ਸ਼ਹੀਦਾਂ ਦੇ ਖ਼ੂਨ ਦੀਆਂ

ਨਦੀਆਂ ਵਗ ਗਈਆਂ। ਰੇਲ ਗੱਡੀ ਖੜੀ ਹੋ ਗਈ, ਸ਼ਹੀਦਾਂ ਦੀਆਂ ਸ਼ਹੀਦੀ ਦੇਹਾਂ ਨੂੰ ਇੰਜਣ ਦੇ ਪਹੀਆਂ ਵਿੱਚੋਂ ਕੱਢਿਆ ਗਿਆ ਅਤੇ ਕੈਦੀ ਸਿੰਘਾਂ ਨੂੰ ਲੰਗਰ ਛਕਾਇਆ ਗਿਆ।

ਵੀਹਵੀਂ ਸਦੀ ਦੇ ਉਸ ਸ਼ਹੀਦੀ ਸਾਕੇ ਬਾਰੇ 'ਸ਼੍ਰੋਮਣੀ ਸਿੱਖ ਡਾਇਰੀ' ੧੯੭੪-੭੫ ਈ. (ਪ੍ਰਕਾਸ਼ਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਪੰਨਾ ੨੦-੨੧ 'ਤੇ ਇਸ ਪ੍ਰਕਾਰ ਵਿਚ ਪ੍ਰਗਟ ਕੀਤੇ ਹਨ:-

"ਅਕਤੂਬਰ ੩੦ ਪੰਜਾ ਸਾਹਿਬ ਦੇ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਜੀ ਦੀ ਸ਼ਹੀਦੀ- ਗੁਰੂ ਕੇ ਬਾਗ਼ ਦੇ ਮੋਰਚੇ ਦੇ ਸੰਬੰਧ ਵਿਚ ਅਕਾਲੀ ਕੈਦੀਆਂ ਦਾ ਇਕ ਜਥਾ ਸਰਕਾਰ ਨੇ ੧੯੨੨ ਈ. ਵਿਚ ਢਾਈ ਸਾਲ ਦੀ ਸਜ਼ਾ ਦੇ ਕੇ ਸ੍ਰੀ ਅੰਮ੍ਰਿਤਸਰ ਤੋਂ ਅਟਕ ਜੇਲ੍ਹ ਨੂੰ ਸਪੈਸ਼ਲ ਗੱਡੀ ਰਾਹੀਂ ਤੋਰਿਆ। ੩੦ ਅਕਤੂਬਰ ਨੂੰ ਪਿੰਡੀ ਤੋਂ ਗੱਡੀ ਚੱਲੀ। ਪੰਜਾ ਸਾਹਿਬ ਦੀ ਸੰਗਤ ਨੇ ਅਕਾਲੀ ਕੈਦੀਆਂ ਦੀ ਪ੍ਰਸ਼ਾਦ ਪਾਣੀ ਦੀ ਸੇਵਾ ਕਰਨੀ ਚਾਹੀ, ਪਰ ਸਿੰਘਾਂ ਦੀ ਗੱਡੀ ਖੜੀ ਕਰਨ ਦੀ ਬੇਨਤੀ ਨਾ ਮੰਨੀ ਗਈ। ਭਾਈ ਕਰਮ ਸਿੰਘ ਤੇ ਪ੍ਰਤਾਪ ਸਿੰਘ ਗੱਡੀ ਦੀ ਲੀਹ 'ਤੇ ਲੇਟ ਗਏ। ਇੰਜਣ ਨੇ ਦੋਹਾਂ ਨੂੰ ਸ਼ਹੀਦ ਕਰ ਦਿੱਤਾ। ਗੱਡੀ ਦੋ ਘੰਟੇ ਰੁਕੀ ਰਹੀ ਅਤੇ ਸਿੰਘਾਂ ਨੇ ਅਕਾਲੀ ਕੈਦੀਆਂ ਨੂੰ ਪ੍ਰਸ਼ਾਦ ਪਾਣੀ ਛਕਾਇਆ। ਵੀਹਵੀਂ ਸਦੀ ਵਿਚ ਧਰਮ ਦੀ ਖਾਤਰ ਕੁਰਬਾਨੀ ਦੇਣ ਦੀ ਇਕ ਬੇਮਿਸਾਲ ਘਟਨਾ ਹੈ।"

ਹਵਾਲੇ :


੧. ਸ਼ਮਸ਼ੇਰ ਸਿੰਘ ਅਸ਼ੋਕ : *ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦਾ ਇਤਿਹਾਸ*, ਸਫਾ ੧

੨. *ਉਹੀ*, ਸਫਾ ੫

੩. ਭਾਈ ਕਾਨ੍ਹ ਸਿੰਘ ਨਾਭਾ : *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼*, ਸਫਾ ੭੯੨

੪. ਮੁਨਸ਼ੀ ਸੋਹਣ ਲਾਲ ਸੂਰੀ : ਉਮਦਾ-ਉਤ-ਤਵਾਰੀਖ, (ਦਫਤਰ ਦੋਇਮ) ਸਫਾ ੨੩੪

੫. ਡਾ. ਗੁਰਦੇਵ ਸਿੰਘ (ਸਿੱਧੂ), *ਜਾਗ੍ਰਿਤ ਖਾਲਸਾ* (ਅਕਾਲੀ ਲਹਿਰ ਦੀ ਵਾਰਾਂ) ਰਚਿਤ ਸੰਤ ਸੂਰਜ ਸਿੰਘ, ਪੰਨਾ ੪੮

੬. ਡਾ. ਗੁਰਦੇਵ ਸਿੰਘ (ਸਿੱਧੂ) (ਸੰਪਾਦਕ) : *ਉਹੀ*, ਪੰਨਾ ੧੭੭




# ਗੁਰੂ ਕੇ ਬਾਗ਼ ਦਾ ਮੋਰਚਾ - ਅਕਾਲੀਆਂ ਦਾ ਜਯ ਗੀਤ

*-ਐਡਵੋਕੇਟ ਗੁਰਚਰਨਜੀਤ ਸਿੰਘ ਲਾਂਬਾ**

ਗੁਰੂ ਕਾ ਬਾਗ਼ ਦਾ ਮੋਰਚਾ ਸਿੱਖ ਇਤਿਹਾਸ ਦਾ ਉਹ ਸੁਨਹਿਰੀ ਅਧਿਆਇ ਹੈ ਜਿਸ ਨੇ ਗੁਰਦੁਆਰਿਆਂ ਦੇ ਸੇਵਾ-ਸੰਭਾਲ ਦੇ ਖਾਲਸੇ ਦੇ ਅਧਿਕਾਰ ਨੂੰ ਬਹਾਲ ਕਰ ਦਿੱਤਾ। ਅੰਗਰੇਜ਼ੀ ਹਕੂਮਤ ਦੇ ਬੀ. ਟੀ. ਦੀਆਂ ਡਾਂਗਾਂ ਦੇ ਜਿਹੜੇ ਵਹਿਸ਼ਿਆਨਾ ਤਸ਼ੱਦਦ, ਜ਼ੁਲਮ, ਕਹਿਰ ਗੁਰੂ ਰੂਪ ਖ਼ਾਲਸੇ ਨੇ ਆਪਣੇ ਸਰੀਰ 'ਤੇ ਹੰਢਾਏ ਉਸ ਨੇ ੧੮ ਵੀਂ ਸਦੀ ਦੇ ਇਤਿਹਾਸ ਨੂੰ ਮੁੜ ਪ੍ਰਤੱਖ ਕਰ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਇਮੀ ਤੋਂ ਲੈ ਕੇ ਬਾਕਾਇਦਾ ਕਾਨੂੰਨੀ ਮਾਨਤਾ ਪ੍ਰਾਪਤ ਹੋਣ ਦੇ ਵਿਚਕਾਰ ਦਾ ਇਹ ਸਮਾਂ ਬਹੁਤ ਹੀ ਭਾਰਾ ਸੀ। ਸਿੰਘਾਂ ਦੇ ਸਿਰੜ ਨੂੰ ਪਰਖਣ ਅਤੇ ਕੁਚਲਣ ਲਈ ਸਰਕਾਰ ਨੇ ਆਪਣੀ ਪੂਰੀ ਤਾਕਤ ਝੋਂਕ ਦਿੱਤੀ। ਮੁੱਦਾ ਸਿਰਫ਼ ਇਤਨਾ ਸੀ ਕਿ, ਕੀ ਗੁਰਦੁਆਰਾ ਸਾਹਿਬ ਦੀ ਜ਼ਮੀਨ ਤੋਂ ਲੰਗਰ ਲਈ ਲੱਕੜਾਂ ਲਿਜਾਣ ਦਾ ਹੱਕ ਵੀ ਸਿੱਖਾਂ ਨੂੰ ਹੈ ਜਾਂ ਨਹੀਂ?

ਉਸ ਸਮੇਂ ਹੁੰਦੇ ਤਸ਼ੱਦਦ ਨੂੰ ਸਾਰੇ ਸੰਸਾਰ ਨੇ ਵੇਖਿਆ ਅਤੇ ਹਰ ਇਕ ਦੀਆਂ ਅੱਖਾਂ ਨਮ ਹੋ ਗਈਆਂ। ਪਾਦਰੀ ਸੀ. ਐਫ਼. ਐਂਡਰਿਊਜ਼, ਜਵਾਹਰ ਲਾਲ ਨਹਿਰੂ ਤੋਂ ਲੈ ਕੇ ਹਰ ਇਕ ਨੇ ਹਕੂਮਤ 'ਤੇ ਲਾਅਨਤ ਪਾਈ।

ਉਸ ਸਮੇਂ ਮਦਰਾਸ ਦੇ ਜੀ. ਏ. ਸੁੰਦਰਮ ਨੇ ਇਕ ਕਿਤਾਬ 'ਗੁਰੂ ਕਾ ਬਾਗ਼ ਸਤਿਆ ਗ੍ਰਹਿ' ਲਿਖੀ। ਇਸ ਵਿਚ ਆਜ਼ਾਦੀ ਘੁਲਾਟੀਏ ਹਰਿੰਦਰਨਾਥ ਚਟੋਪਾਧਿਆਏ ਨੇ ਅੰਗਰੇਜ਼ੀ ਵਿਚ ਇਕ ਨਜ਼ਮ ਲਿਖੀ 'ਸਾਂਗ ਆਫ਼ ਦ ਅਕਾਲੀਜ਼'। ਇਸ ਵਿਚ ਕਿਹਾ ਕਿ ਇਸ ਮੋਰਚੇ ਵਿਚ ਸਿੰਘਾਂ ਦੇ ਸਰੀਰ ਨਹੀਂ ਬਲਕਿ ਉਨ੍ਹਾਂ ਦੀਆਂ ਰੂਹਾਂ ਲੜ ਰਹੀਆਂ ਸਨ। ਪੇਸ਼ ਹੈ ਉਹ ਮੂਲ ਕਵਿਤਾ ਅਤੇ ਉਸ ਦੇ ਨਾਲ ਉਸ ਦਾ ਪੰਜਾਬੀ ਰੂਪ 'ਅਕਾਲੀਆਂ ਦਾ ਜਯ ਗੀਤ'।

ਇੱਥੇ ਵਰਣਨਯੋਗ ਹੈ ਕਿ ਇਸ ਕਾਂਡ ਦੇ ਬਦਨਾਮ ਬੀ.ਟੀ. ਨੂੰ ਸਿੰਘਾਂ ਨੇ ਸੋਧ ਦਿੱਤਾ ਅਤੇ ਇਸ ਲਈ ਬਾਬਾ ਕਰਤਾਰ ਸਿੰਘ ਛੀਨੇਵਾਲ ਤੇ ਬਾਬਾ ਭੋਲਾ ਸਿੰਘ ਲੋਹਾ ਖੇੜਾ, ਜ਼ਿਲ੍ਹਾ ਸੰਗਰੂਰ ਨੂੰ ਉਮਰ ਕੈਦ ਹੋਈ। ਉਨ੍ਹਾਂ ਦੇ ਰਿਹਾਅ ਹੋਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਦੀ ਪ੍ਰਸੰਸਾ ਕੀਤੀ ਗਈ ਅਤੇ ਇਨ੍ਹਾਂ ਨੂੰ ਸਹਾਇਤਾ ਦੇਣ ਦਾ ਮਤਾ ਪਾਸ ਕੀਤਾ ਗਿਆ।

**santsipahi@gmail.com, Ph. +19736990950*

## *THE SONG OF THE AKALIS.*

*Do all you can ! ... We shall not budge an inch*
*For we have sworn to battle with our soul*

*Against your lifeless weapons, nor shall flinch*
*From our inviolate vow of self-control.*

*Our bodies ? ...Nay! they are but mortal clay*
*Insensible to hurt when once the proud*

*Immortal spirit boldly casts away*
*Despicable fear that clothes her like a cloud.*

*Thus we in thousands offer up our limbs*
*For you to trample on in helpless wrath*
*Our souls exulting chant victorious hymns*

*While with our blood you paint your shadowy path*
*With the soul's laughter we defy your sword!*

*With the soul's freedom we defy your chains !*
*Come I let our blood in sacred streams be poured*
*To wash away a century of stains.*

*What will you do to us who know the splendour*
*Of suffering for our holy Motherland ?*

*What can you do to us, whose faith can render*
*The fiery weapon powerless in your hand ?*
***(HARINDRANATH CHATTOPADHYAYA.)***

(ਪੰਜਾਬੀ ਅਨੁਵਾਦ)

## ਅਕਾਲੀਆਂ ਦਾ ਜਯ ਗੀਤ

ਟਿੱਲ ਲਾ ਲਉ ਜੋ ਤੁਸੀਂ ਲਾਵਣਾਏ... ਨਹੀਂ ਪੁੱਟਣਾ ਕਦਮ ਪਿਛਾਂਹ ਇਕ ਵੀ,
ਇਹ ਰਣ ਜੂਝਣ ਦੀ ਗੁੜ੍ਹਤੀ ਸਰੀਰਾਂ ਦੀ ਨਹੀਂ, ਰੂਹ ਦੀ ਏ।

ਤੁਹਾਡੇ ਬੇਜਾਨ ਹਥਿਆਰ ਕਿਵੇਂ ਹਟਕਾਉਣਗੇ,
ਤਖ਼ਤ ਅਕਾਲ ਤੇ ਸੋਧੇ ਜ਼ਾਬਤੇ ਦੇ ਅਰਦਾਸੇ ਤੋਂ।

ਸਾਡੀਆਂ ਦੇਹਾਂ? ... ਅਡੋਲ ਆਤਮਾ ਨੂੰ ਵਲੇਟੀ ਕੇਵਲ ਮਾਟੀ ਦਾ ਓਹਲਾ,
ਕੀ ਜਾਣੇ ਇਹ ਸੁੰਨ ਮਿੱਟੀ, ਜ਼ਖਮਾਂ, ਪੀੜਾਂ, ਦੁਖਾਂ, ਤਕਲੀਫਾਂ ਦੀ ਤਾਬ।

ਅਬਿਨਾਸ਼ੀ ਹੋ ਚੁਕੀ ਇਹ ਪ੍ਰੇਮ ਪ੍ਰੋਤੀ ਰੂਹ,
ਹੋ ਸੁਰਗ ਨਰਕ ਤੋਂ ਮੰਜ਼ਿਲਾਂ ਦੂ.........ਰ, ਛੰਡ ਚੁਕੀ ਹੈ ਭੈ ਦੇ ਕਾਲੇ ਬੱਦਲ।

ਇੱਥੇ ਇਕ ਨਹੀਂ ਹਰ ਯੋਧਾ ਹੈ ਬੰਦ ਬੰਦ ਲੈ ਬੇਤਾਬ,
ਤੁਹਾਡੀ ਬੇਵਸ ਹੰਕਾਰੀ ਹਵਸ ਤੋਂ ਲਤਾੜੇ ਜਾਣ ਲਈ,
ਇਹ ਦਰਗਾਹੀ ਰੂਹਾਂ ਅਲਾਪ ਰਹੀਆਂ ਹਨ ਜਿੱਤ ਦੇ ਗੀਤ।

ਸ਼ਿੰਗਾਰੀ ਜਾਓ ਸਾਡੇ ਰਤ ਪਿਤ ਨਾਲ ਆਪਣੇ ਦੋਜ਼ਖ ਦੇ ਹਨੇਰੇ ਪੈਂਡੇ,
ਖਿੜਖਿੜਾ ਕੇ ਖੁੰਡੀ ਕਰੀਂ ਜਾਂਦੇ ਹਾਂ ਤੁਹਾਡੀਆਂ ਤਲਵਾਰਾਂ ਦੀ ਧਾਰ।

ਤੁਸੀਂ ਬੰਨ ਲਉਗੇ ਆਜ਼ਾਦ ਆਤਮਾ ਨੂੰ ਸੰਗਲਾਂ ਨਾਲ?
ਭਰ ਲਉ ਕਾਸੇ ਸਾਡੇ ਪਵਿੱਤਰ ਲਹੂ ਦੀਆਂ ਧਾਰਾਂ ਨਾਲ,
ਸਦੀ ਦੇ ਲਗੇ ਦਾਗਾਂ ਨੂੰ ਧੋਣ ਹਿੱਤ।

ਸਾਡੇ ਜਲੌਂ ਅਤੇ ਸ਼ਾਹੀ ਜਲਵੇ ਦੇ ਜਲਾਲ ਨੂੰ ਕਿਵੇਂ ਪਾਉਗੇ ਮਾਤ?
ਜੋ ਪਾਵਨ ਮਾਤ ਭੂਮੀ ਖ਼ਾਤਿਰ ਦੁੱਖ ਸਹਿਣ ਲਈ ਹੈ ਚੇਤੰਨ।

ਕਰ ਸਕਦੇ ਹੋ ਕੀ ਤੁਸੀਂ? ਭਰੋਸਾ ਸਾਡਾ ਹੈ ਸਮਰੱਥ,
ਅੱਗ ਸ਼ੂਕਦੇ ਤੁਹਾਡੇ ਹਥਿਆਰਾਂ ਨੂੰ ਭਸਮਾਉਣ ਲਈ

*ਮੂਲ: ਹਰਿੰਦਰਨਾਥ ਚਟੋਪਾਧਿਆਏ*
*ਪੰਜਾਬੀ ਉਲਥਾ - ਗੁਰਚਰਨਜੀਤ ਸਿੰਘ ਲਾਂਬਾ*

# ਸਰ ਗੰਗਾ ਰਾਮ ਅਤੇ ਗੁਰਦੁਆਰਾ ਗੁਰੂ ਕਾ ਬਾਗ਼ ਮੋਰਚਾ

*-ਡਾ. ਪਰਮਵੀਰ ਸਿੰਘ**

ਸਰ ਗੰਗਾ ਰਾਮ ਗੁਰੂ-ਘਰ ਦੇ ਸ਼ਰਧਾਲੂ ਅਤੇ ਪਰਉਪਕਾਰੀ ਬਿਰਤੀ ਦੇ ਮਾਲਕ ਸਨ। ੧੮੫੧ ਈ. ਵਿਚ ਇਨ੍ਹਾਂ ਦਾ ਜਨਮ ਮੌਜੂਦਾ ਪਾਕਿਸਤਾਨ ਦੇ ਨਨਕਾਣਾ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਇਕ ਪਿੰਡ ਮੰਗਤਾਂਵਾਲਾ ਵਿਖੇ ਹੋਇਆ ਜਿਹੜਾ ਕਿ ਹੁਣ ਇਕ ਨਗਰ ਦਾ ਰੂਪ ਧਾਰਨ ਕਰ ਗਿਆ ਹੈ। ਮੁਗ਼ਲਾਂ ਦੇ ਸਮੇਂ ਇਹ ਪਿੰਡ ਦਿੱਲੀ ਜਾਣ ਵਾਲੇ ਸ਼ਾਹ ਮਾਰਗ 'ਤੇ ਸਥਿਤ ਸੀ ਜਿਸ ਕਰ ਕੇ ਇੱਥੇ ਮਿੱਟੀ ਦੀ ਇਕ ਪੁਰਾਣੀ ਗੜ੍ਹੀ ਬਣੀ ਹੋਈ ਸੀ ਜਿਸ ਨੂੰ ਅੰਗਰੇਜ਼ ਸਰਕਾਰ ਨੇ ਪੁਲਿਸ ਸਟੇਸ਼ਨ ਵਿਚ ਤਬਦੀਲ ਕਰ ਦਿੱਤਾ ਸੀ। ਇੱਥੇ ਹੀ ਇਨ੍ਹਾਂ ਦੇ ਪਿਤਾ ਸ੍ਰੀ ਦੌਲਤ ਰਾਮ ਜੂਨੀਅਰ ਸਬ-ਇੰਸਪੈਕਟਰ ਵਜੋਂ ਬਦਲੀ ਹੋ ਕੇ ਆਏ ਸਨ। ਭਾਵੇਂ ਕਿ ਪੁਲਿਸ ਸਟੇਸ਼ਨ ਵਿਖੇ ਹੀ ਇਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਸੀ ਪਰ ਦੌਲਤ ਰਾਮ ਨੇ ਨੇੜੇ ਹੀ ਇਕ ਗੁਰਦੁਆਰਾ ਸਾਹਿਬ ਵਿਖੇ ਰਿਹਾਇਸ਼ ਦਾ ਪ੍ਰਬੰਧ ਕਰ ਲਿਆ ਸੀ ਜਿਸ ਦੀ ਸੇਵਾ-ਸੰਭਾਲ ਇਕ ਸਿੱਖ ਸਾਧੂ ਭਾਈ ਬਿਸ਼ਨ ਸਿੰਘ ਕਰਦੇ ਸਨ। ਦੌਲਤ ਰਾਮ ਅਤੇ ਇਨ੍ਹਾਂ ਦੀ ਪਤਨੀ ਗੁਰੂ-ਘਰ ਦੀ ਸੇਵਾ ਕਰਨ ਲੱਗੇ ਸਨ ਜਿੱਥੇ ਰਿਹਾਇਸ਼ ਦੌਰਾਨ ਵੈਸਾਖ਼ੀ ਵਾਲੇ ਦਿਨ ਗੰਗਾ ਰਾਮ ਦਾ ਜਨਮ ਹੋਇਆ ਸੀ। ਦੌਲਤ ਰਾਮ ਦੀ ਇਮਾਨਦਾਰੀ ਅਤੇ ਨੌਕਰੀ ਪ੍ਰਤੀ ਨਿਸ਼ਠਾ ਨੇ ਇਲਾਕੇ ਦੇ ਅਪਰਾਧੀਆਂ ਨੂੰ ਬੇਚੈਨ ਕਰ ਦਿੱਤਾ ਸੀ, ਇਸ ਕਰ ਕੇ ਜਦੋਂ ਡਾਕੂਆਂ ਨੇ ਇਨ੍ਹਾਂ ਨੂੰ ਰਿਸ਼ਵਤ ਲੈਣ ਜਾਂ ਮਾਰ ਦੇਣ ਦੀ ਧਮਕੀ ਦਿੱਤੀ ਤਾਂ ਇਨ੍ਹਾਂ ਨੇ ਇਕ ਇਮਾਨਦਾਰ ਗ਼ਰੀਬ ਵਜੋਂ ਜੀਵਨ ਬਸਰ ਕਰਨ ਦਾ ਫ਼ੈਸਲਾ ਕਰ ਲਿਆ। ਨੌਕਰੀ ਛੱਡ ਕਿ ਇਹ ਅੰਮ੍ਰਿਤਸਰ ਆ ਵੱਸੇ ਜਿੱਥੇ ਗੰਗਾ ਰਾਮ ਦਾ ਮੁੱਢਲਾ ਜੀਵਨ ਬਸਰ ਹੋਇਆ ਸੀ। ਅਦਾਲਤ ਵਿਚ ਕਾਪੀ ਲੇਖਨ ਦਾ ਕੰਮ ਕਰਨ ਦੇ ਨਾਲ-ਨਾਲ ਦੌਲਤ ਰਾਮ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਅਤੇ ਸੇਵਾ ਕਰਨ ਲਈ ਜਾਂਦੇ ਸਨ।

ਸਰ ਗੰਗਾ ਰਾਮ ਨੇ ਮੁੱਢਲੀ ਪੜ੍ਹਾਈ ਸ੍ਰੀ ਅੰਮ੍ਰਿਤਸਰ ਵਿਖੇ ਹੀ ਸੰਪੂਰਨ ਕੀਤੀ ਅਤੇ ਫਿਰ ਗੌਰਮਿੰਟ ਕਾਲਜ, ਲਾਹੌਰ ਵਿਖੇ ਦਾਖ਼ਲਾ ਲੈ ਲਿਆ ਸੀ। ੧੮੭੧ ਈ. ਵਿਚ ਇੰਜਨੀਅਰਿੰਗ ਦੀ ਪੜ੍ਹਾਈ ਕਰਨ ਲਈ ਇਹ ਥਾਮਸਨ ਇੰਜਨੀਅਰਿੰਗ ਕਾਲਜ, ਰੁੜਕੀ ਚਲੇ ਗਏ ਸਨ। ੧੮੭੩ ਈ. ਵਿਚ ਆਰਕੀਟੈਕਟ ਵਿਸ਼ੇ ਵਿਚ ਡਿਗਰੀ ਪਾਸ ਕਰ ਕੇ ਇਹ ਦਿੱਲੀ ਵਿਖੇ ਨੌਕਰੀ ਕਰਨ ਲੱਗੇ ਜਿੱਥੇ ਲਾਰਡ ਰਿਪਨ ਇਨ੍ਹਾਂ ਦੇ ਕੰਮ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੇ ਅਗਲੇਰੀ ਟ੍ਰੇਨਿੰਗ ਲਈ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਇਨ੍ਹਾਂ ਨੂੰ ਇੰਗਲੈਂਡ ਭੇਜਣ ਲਈ ਨਾਮਜ਼ਦ ਕਰ ਦਿੱਤਾ ਸੀ। ਬਰੈਡਫੋਰਡ ਵਿਖੇ ਦੋ ਸਾਲ ਟ੍ਰੇਨਿੰਗ ਕਰਨ ਉਪਰੰਤ ਇਹ ਵਾਪਸ ਭਾਰਤ ਪਰਤ ਆਏ ਤਾਂ ਇਨ੍ਹਾਂ ਨੂੰ ਲਾਹੌਰ ਭੇਜ ਦਿੱਤਾ ਗਿਆ ਜਿੱਥੇ ਇਨ੍ਹਾਂ ਨੇ ਐਚੀਸਨ ਚੀਫ਼ਸ ਕਾਲਜ, ਲਾਹੌਰ ਦਾ ਨਕਸ਼ਾ ਅਤੇ ਇਮਾਰਤ ਦੀ ਉਸਾਰੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਇਨ੍ਹਾਂ ਨੇ ਲਗ-ਪਗ ੨੭ ਸਾਲ ਸਰਕਾਰ ਦੀ ਨੌਕਰੀ ਕੀਤੀ ਅਤੇ ਕਈ ਮਹੱਤਵਪੂਰਨ ਇਮਾਰਤਾਂ ਅਤੇ ਸੜਕਾਂ ਬਣਾਉਣ ਦਾ ਕਾਰਜ ਕੀਤਾ ਸੀ। ੧੯੦੩ ਵਿਚ ਰਿਟਾਇਰ ਹੋਣ ਸਮੇਂ ਇਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੇ ਇਨ੍ਹਾਂ ਨੂੰ ਚਿਨਾਬ ਕਲੋਨੀ ਵਿਖੇ ੨੦ ਮੁਰੱਬੇ ਜ਼ਮੀਨ ਅਲਾਟ ਕਰ ਦਿੱਤੀ ਸੀ।

ਰਿਟਾਇਰਮੈਂਟ ਤੋਂ ਬਾਅਦ ਇਨ੍ਹਾਂ ਨੂੰ ਪਟਿਆਲਾ ਰਿਆਸਤ ਦੀ ਸੇਵਾ ਵਿਚ ਲੈ ਲਿਆ ਗਿਆ ਜਿੱਥੇ ਇਨ੍ਹਾਂ ਨੇ ਸ਼ਾਨਦਾਰ ਮੋਤੀ ਬਾਗ ਪੈਲੇਸ ਸਮੇਤ ਅਨੇਕਾਂ ਇਮਾਰਤਾਂ ਦੀ ਉਸਾਰੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਸੀ। ਸਰਕਾਰੀ ਨੌਕਰੀ, ਪਦਵੀਆਂ ਅਤੇ ਸਨਮਾਨ ਪ੍ਰਾਪਤ ਕਰਨ ਵਾਲੇ ਸਰ ਗੰਗਾ ਰਾਮ ਬਹੁਤ ਹੀ ਪਰਉਪਕਾਰੀ ਸ਼ਖ਼ਸੀਅਤ ਦੇ ਮਾਲਕ ਸਨ ਅਤੇ ਦੇਸ਼ ਵਿਚ ਇਨ੍ਹਾਂ ਨੇ ਇਕ ਦਾਨੀ ਵੱਜੋਂ ਆਪਣੀ ਪਛਾਣ ਸਥਾਪਿਤ ਕਰ ਲਈ ਸੀ। ਵਿਧਵਾ ਇਸਤਰੀਆਂ ਨਾਲ ਇਨ੍ਹਾਂ ਦੀ ਵਿਸ਼ੇਸ਼ ਹਮਦਰਦੀ ਸੀ। ਉਨ੍ਹਾਂ ਦਿਨਾਂ ਵਿਚ ਬਹੁਤ ਛੋਟੀ ਉਮਰ ਵਿਚ ਹੀ ਲੜਕੀਆਂ ਦੇ ਵਿਆਹ ਹੋ ਜਾਂਦੇ ਸਨ ਅਤੇ ਉਨ੍ਹਾਂ ਵਿਚ ਕਈ ਬਾਲ ਵਿਧਵਾਵਾਂ ਹੀ ਰਹਿ ਜਾਂਦੀਆਂ ਸਨ। ਇਨ੍ਹਾਂ ਨੇ ਉਨ੍ਹਾਂ ਗਰੀਬ ਪਰਵਾਰਾਂ ਦੀਆਂ ਲੜਕੀਆਂ ਲਈ ਦਾਨ ਦੇਣ ਵਿਚ ਕੋਈ ਕਸਰ ਨਹੀਂ ਛੱਡੀ ਸੀ। ਇਨ੍ਹਾਂ ਦੇ ਸਾਥੀ ਦੱਸਦੇ ਹਨ ਕਿ ਇਨ੍ਹਾਂ ਦਾ ਪਰਸ ਵਿਧਵਾ ਇਸਤਰੀਆਂ ਲਈ ਹਮੇਸ਼ਾਂ ਖੁੱਲ੍ਹਾ ਰਹਿੰਦਾ ਸੀ ਅਤੇ ਇਹ ਅਕਸਰ ਕਹਿੰਦੇ ਸਨ ਕਿ ਇਨ੍ਹਾਂ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਹਮੇਸ਼ਾਂ ਹੀ ਘੱਟ ਹੈ।

ਸਰ ਗੰਗਾ ਰਾਮ ਦੀ ਗੁਰੂ-ਘਰ ਪ੍ਰਤੀ ਵੀ ਅਥਾਹ ਸ਼ਰਧਾ ਸੀ ਅਤੇ ਇਹ ਜਿੱਥੇ ਵੀ ਨੌਕਰੀ ਕਰਦੇ, ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਲਈ ਜ਼ਰੂਰ ਆਉਂਦੇ ਸਨ। ਬਚਪਨ ਵਿਚ ਇਹ ਆਪਣੇ ਪਿਤਾ ਨਾਲ ਸ੍ਰੀ ਦਰਬਾਰ ਸਾਹਿਬ ਜਾਇਆ ਕਰਦੇ ਸਨ ਅਤੇ ਫਿਰ ਜਦੋਂ ਨੌਕਰੀ ਕਰਨ ਲਈ ਦਿੱਲੀ, ਲਾਹੌਰ ਜਾਂ ਕਿਸੇ ਹੋਰ ਨਗਰ ਵਿਖੇ ਰਹੇ ਤਾਂ ਆਪਣੇ ਮਾਤਾ-ਪਿਤਾ ਨੂੰ ਮਿਲਣ ਲਈ ਸ੍ਰੀ ਅੰਮ੍ਰਿਤਸਰ ਆਉਂਦੇ ਸਨ। ਇੱਥੇ ਪੁੱਜਦੇ ਹੀ ਇਨ੍ਹਾਂ ਦੀ ਪਹਿਲੀ ਇੱਛਾ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਦੀ ਹੁੰਦੀ ਸੀ। ਇਸ ਦੌਰਾਨ ਹੀ ਜਦੋਂ ਗੁਰਦੁਆਰਾ ਗੁਰੂ ਕਾ ਬਾਗ਼ ਦਾ ਮੋਰਚਾ ਅਰੰਭ ਹੋਇਆ ਤਾਂ ਇਹ ਵੀ ਅਕਾਲੀਆਂ 'ਤੇ ਹੋ ਰਹੇ ਸਰਕਾਰੀ ਤਸ਼ੱਦਦ ਨੂੰ ਦੇਖ ਕੇ ਬਹੁਤ ਦੁਖੀ ਹੁੰਦੇ ਸਨ। ਇਹ ਚਾਹੁੰਦੇ ਸਨ ਕਿ ਕੋਈ ਅਜਿਹਾ ਰਾਹ ਲੱਭਿਆ ਜਾਵੇ ਜਿਸ ਨਾਲ ਸਰਕਾਰ ਅਤੇ ਅਕਾਲੀਆਂ ਵਿਚਕਾਰ

ਚੱਲ ਰਿਹਾ ਟਕਰਾਉ ਖ਼ਤਮ ਹੋ ਸਕੇ। ਇਸ ਸੰਬੰਧ ਵਿਚ ਇਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਹਿਤਾਬ ਸਿੰਘ ਨਾਲ ਜੇਲ੍ਹ ਵਿਚ ਮੁਲਾਕਾਤ ਕੀਤੀ ਅਤੇ ਉਨ੍ਹਾਂ ਨੂੰ ਕੋਈ ਅਜਿਹਾ ਮਾਰਗ ਦੱਸਣ ਦੀ ਬੇਨਤੀ ਕੀਤੀ ਜਿਸ ਨਾਲ ਅਕਾਲੀਆਂ ਦਾ ਸਰਕਾਰ ਨਾਲ ਟਕਰਾਉ ਖ਼ਤਮ ਹੋ ਸਕੇ।

ਜਦੋਂ ਕੋਈ ਗੱਲ ਸਿਰੇ ਨਾ ਚੜ੍ਹੀ ਤਾਂ ਇਨ੍ਹਾਂ ਨੇ ਪੰਜਾਬ ਦੇ ਗਵਰਨਰ ਸਰ ਐਡਵਰਡ ਮੈਕਲਗਨ ਨੂੰ ਮਿਲ ਕੇ ਇਹ ਸੁਝਾਅ ਦਿੱਤਾ ਕਿ ਮਹੰਤ ਦੀ ਜ਼ਮੀਨ ਉਸ ਨੂੰ ਠੇਕੇ 'ਤੇ ਦੇ ਦਿੱਤੀ ਜਾਵੇ ਤਾਂ ਕਿ ਅਕਾਲੀ ਉਸ ਵਿਚੋਂ ਲੰਗਰ ਲਈ ਲੱਕੜਾਂ ਕੱਟ ਸਕਣ। ਇਸ ਨਾਲ ਸਰਕਾਰ ਅਤੇ ਅਕਾਲੀਆਂ ਵਿਚਕਾਰ ਪੈਦਾ ਹੋਇਆ ਟਕਰਾਉ ਖ਼ਤਮ ਹੋ ਸਕਦਾ ਹੈ। ਸਰ ਗੰਗਾ ਰਾਮ ਦੇ ਇਸ ਸੁਝਾਅ ਦੀ ਪੁਸ਼ਟੀ ਸਰ ਜਾਹਨ ਮੇਨਾਰਡ ਦੁਆਰਾ ਪੰਜਾਬ ਲੈਜਿਸਲੇਟਿਵ ਕੌਂਸਲ ਵਿਚ ਦਿੱਤੇ ਇਸ ਬਿਆਨ ਤੋਂ ਹੋ ਜਾਂਦੀ ਹੈ:

The initiative for the arrangement had come from Sir Ganga Ram himself and the Government encouraged it. (G.A. Sundram, Guru Ka Bagh Satyagraha (1923), p.xii)

ਇਹ ਇਕ ਅਜਿਹਾ ਸੁਝਾਅ ਸੀ ਜਿਸ ਨੇ ਸਰਕਾਰ ਨੂੰ ਸਕੂਨ ਪ੍ਰਦਾਨ ਕਰਨ ਦੇ ਨਾਲ-ਨਾਲ ਸਰਕਾਰ ਨੂੰ ਇਸ ਮਸਲੇ ਵਿੱਚੋਂ ਬਾਹਰ ਨਿਕਲਣ ਦਾ ਸੌਖਾ ਰਾਹ ਪ੍ਰਦਾਨ ਕਰ ਦਿੱਤਾ ਸੀ। ਮੀਡੀਆ ਰਾਹੀਂ ਆਮ ਲੋਕਾਂ ਤਕ ਪਹੁੰਚ ਰਹੀਆਂ ਖ਼ਬਰਾਂ ਨੇ ਸਰਕਾਰ ਲਈ ਬਹੁਤ ਵੱਡਾ ਸੰਕਟ ਪੈਦਾ ਕਰ ਦਿੱਤਾ ਸੀ। ਇਸ ਟਕਰਾਉ ਨੂੰ ਖ਼ਤਮ ਕਰਨ ਲਈ ਸਰਕਾਰ ਰਾਹ ਲੱਭ ਰਹੀ ਸੀ ਅਤੇ ਜਦੋਂ ਸਰ ਗੰਗਾ ਰਾਮ ਦਾ ਸੁਝਾਅ ਸਾਹਮਣੇ ਆਇਆ ਤਾਂ ਸਰਕਾਰ ਨੇ ਉਸ ਨੂੰ ਤੁਰੰਤ ਹੀ ਪ੍ਰਵਾਨ ਕਰ ਲਿਆ ਸੀ।

੧੦ ਜੁਲਾਈ, ੧੯੨੭ ਈ. ਦੀ ਸਵੇਰ ਨੂੰ ਸਰ ਗੰਗਾ ਰਾਮ ਲੰਡਨ ਵਿਖੇ ਅਕਾਲ ਚਲਾਣਾ ਕਰ ਗਏ ਸਨ। ਗੁਰਦੁਆਰਾ ਗੁਰੂ ਕਾ ਬਾਗ਼ ਮੋਰਚੇ ਦੌਰਾਨ ਇਨ੍ਹਾਂ ਦੁਆਰਾ ਕੀਤੇ ਗਏ ਯਤਨ ਨਿਸਚਿਤ ਰੂਪ ਵਿਚ ਸ਼ਲਾਘਾਯੋਗ ਹਨ ਜਿਨ੍ਹਾਂ ਵਿਚ ਕੋਈ ਨਿੱਜੀ ਸਵਾਰਥ ਸ਼ਾਮਲ ਨਹੀਂ ਸਨ ਅਤੇ ਇਹ ਗੁਰੂ-ਘਰ ਦੀ ਕੀਤੀ ਸੇਵਾ ਤੋਂ ਪ੍ਰਾਪਤ ਹੋਈ ਬਖ਼ਸ਼ਿਸ਼ ਸਦਕਾ ਸਿਰੇ ਚੜ੍ਹੇ ਸਨ। ■

*ਕਵੀਸ਼ਰੀ (ਬੈਂਤ ਛੰਦ)*

# ਮੋਰਚਾ ਗੁਰੂ ਕਾ ਬਾਗ਼ ਅਤੇ ਸਾਕਾ ਪੰਜਾ ਸਾਹਿਬ

*-ਸ. ਮਲਕੀਤ ਸਿੰਘ ਕਵੀਸ਼ਰ**

*ਪੰਜਵੇਂ ਗੁਰਾਂ ਨੇ ਪਾਏ ਸੀ ਚਰਨ ਜਿੱਥੇ, ਨਗਰ ਗੁਰੂ ਕੇ ਬਾਗ਼ ਵਸਾ ਦਿੱਤੇ।*
*ਗੁਰੂ ਜੱਸ ਸੁਣ ਰਾਜਾ ਹਰੀ ਸੈਣ ਆਇਆ, ਗੇੜ ੮੪ ਦੇ ਉਹਦੇ ਮੁਕਾ ਦਿੱਤੇ।*

*ਨੌਵੇਂ ਗੁਰਾਂ ਬਾਉਲੀ ਸਾਹਿਬ ਉਸਾਰ ਦਿੱਤੀ, ਇਸ ਧਰਤੀ ਨੂੰ ਭਾਗ ਲਗਾ ਦਿੱਤੇ।*
*ਸਿੱਖ ਰਾਜ ਵੇਲੇ ਸ਼ੇਰੇ-ਪੰਜਾਬ ਜੀ ਨੇ, ਸੋਨੇ ਨਾਲ ਗੁਰਧਾਮ ਰੁਸ਼ਨਾ ਦਿੱਤੇ।*

*ਸਮਾਂ ਬਦਲਿਆ ਮਹੰਤ ਸੀ ਹੋਏ ਕਾਬਜ, ਉਨ੍ਹਾਂ ਨਸ਼ੇ ਦੇ ਦੌਰ ਚਲਾ ਦਿੱਤੇ।*
*ਉਹ ਭੁੱਲ ਗਏ ਸਿੱਖੀ ਪਰੰਪਰਾ ਨੂੰ, ਅੰਗਰੇਜ਼ ਹਕੂਮਤ ਨਾਲ ਹੱਥ ਮਿਲਾ ਦਿੱਤੇ।*

*ਲੰਗਰਾਂ ਵਾਸਤੇ ਸੀ ਬਾਲਣ ਕੱਟਿਆ ਜਦ, ਕੇਸ ਚੋਰੀ ਦੇ ਮਹੰਤਾਂ ਪਵਾ ਦਿੱਤੇ।*
*ਬੱਸ ਫੇਰ ਕੀ ਸੀ, ਮੋਰਚੇ ਲਾਏ ਸਿੰਘਾਂ, ਅਣਖੀ ਯੋਧਿਆਂ ਦੀਵਾਨ ਸਜਾ ਦਿੱਤੇ।*

*ਸ਼ਾਂਤਮਈ ਬਹਿ ਕੇ ਕਰਦੀਆਂ ਜਾਪ ਸੰਗਤਾਂ, ਬੀ. ਟੀ. ਜ਼ਾਲਮ ਨੇ ਕਹਿਰ ਮਚਾ ਦਿੱਤੇ।*
*ਛੱਲੀਆਂ ਵਾਂਗ ਸੀ ਡਾਂਗਾਂ ਦੇ ਨਾਲ ਕੁੱਟਿਆ ਘੋੜੇ ਸਿੰਘਾਂ ਦੇ ਉੱਤੇ ਚੜ੍ਹਾ ਦਿੱਤੇ।*

*ਜਦੋਂ ਜ਼ੁਲਮ ਦੀ ਰਹੀ ਨਾ ਹੱਦ ਕੋਈ, ਪੱਥਰ ਦਿਲਾਂ ਵੇਖ ਨੀਰ ਵਹਾ ਦਿੱਤੇ।*
*ਫੌਜੀ ਪੈਨਸ਼ਰੀ ਵੀ ਮੋਰਚੇ ਵਿਚ ਆਏ, ਸ਼ਹੀਦੀ ਜਥੇ ਅਕਾਲੀਆਂ ਬਣਾ ਦਿੱਤੇ।*

*ਕਰਾਉਣੀ ਅਸੀਂ ਮਰਯਾਦਾ ਬਹਾਲ ਇੱਥੇ, ਪੰਥ ਦਰਦੀ ਨੇ ਬਚਨ ਸੁਣਾ ਦਿੱਤੇ।*
*ਵੱਡੀ ਤਦਾਦ ਵਿਚ ਜਥਿਆਂ ਦੀ ਵਧੀ ਆਮਦ, ਅੰਗਰੇਜ਼ੀ ਹਕੂਮਤ ਦੇ ਚੈਨ ਉਡਾ ਦਿੱਤੇ।*

*ਫੜ-ਫੜ ਸਿੰਘਾਂ ਨੂੰ ਜੇਲ੍ਹਾਂ ਦੇ ਵਿਚ ਡੱਕਿਆ, ਪਾਂਧੀ ਸੱਚ ਦੇ ਬੰਦ ਕਰਵਾ ਦਿੱਤੇ।*
*ਦਰਦੀ ਕੌਮ ਦੇ ਕਰਨ ਅਗਵਾਈ ਜਿਹੜੇ, ਭੁੱਖੇ ਤਿਹਾਏ ਉਹ ਪਰਖਾਂ ਵਿਚ ਪਾ ਦਿੱਤੇ।*

*ਬੰਨੀਆਂ ਹੱਥ-ਕੜੀਆਂ, ਭਰੀਆਂ ਰੇਲ ਗੱਡੀਆਂ, ਵੱਲ ਅਟਕ ਦੇ ਇੰਜਣ ਭਜਾ ਦਿੱਤੇ।*
*ਪਤਾ ਲੱਗਾ ਪ੍ਰਤਾਪ ਸਿੰਘ, ਕਰਮ ਸਿੰਘ ਨੂੰ, ਸੁਨੇਹੇ ਸੰਗਤਾਂ ਨੂੰ ਉਨ੍ਹਾਂ ਪੁਚਾ ਦਿੱਤੇ।*

**ਇੰਚਾਰਜ, ਕੜਾਹਿ ਪ੍ਰਸ਼ਾਦ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ. +੯੧੯੪੭੯੫੦੫੯੦੦*

*ਹਸਨ ਅਬਦਾਲ ਪੰਜਾ ਸਾਹਿਬ ਗੁਰਧਾਮ ਉੱਤੇ, ਸੰਗਤਾਂ ਸਾਰੀਆਂ ਨੇ ਸੀਸ ਝੁਕਾ ਦਿੱਤੇ।*
*ਗੱਡੀ ਰੋਕ ਕੇ ਭੁੱਖੇ ਪਿਆਸਿਆਂ ਨੂੰ, ਲੰਗਰ ਛਕਾਉਣ ਲਈ ਮਤੇ ਪਕਾ ਦਿੱਤੇ।*

*ਲੰਗਰ ਗੁਰਾਂ ਦਾ ਲੈ ਕੇ ਸੰਗਤ ਪਹੁੰਚੀ, ਮੁੱਖੋਂ ਸ਼ਬਦ ਗੁਰਬਾਣੀ ਦੇ ਗਾ ਦਿੱਤੇ।*
*ਬਾਬੂ ਆਖਦਾ ਗੱਡੀ ਨਹੀਂ ਰੁੱਕ ਸਕਦੀ, ਮੈਂ ਮਜ਼ਬੂਰ ਹਾਂ ਭੇਦ ਸਮਝਾ ਦਿੱਤੇ।*

*ਛਾਤੀਆਂ ਡਾਹ ਕੇ ਫਾਟਕ ਬਣਾਇਆ ਸਿੰਘਾਂ, ਸੂਰਜ ਚੰਦ ਵੀ ਮੁਖ ਛੁਪਾ ਦਿੱਤੇ।*
*ਆਈ ਗੱਡੀ ਤੇ ਸਿੰਘਾਂ ਨੂੰ ਕੁਚਲ ਦਿੱਤਾ, ਪਹੀਆਂ ਵਿਚ ਸੀ ਹੱਡ ਖੁਭਾ ਦਿੱਤੇ।*

*ਖ਼ੂਨੀ ਚੱਲੇ ਫੁਹਾਰ ਤੇ ਰੁਕੀ ਗੱਡੀ, ਉੱਚੀ ਸਿੰਘਾਂ ਜੈਕਾਰੇ ਗਜਾ ਦਿੱਤੇ।*
*ਭਾਵੇਂ ਆਪਣੇ ਤਨ ਚਿਰਵਾ ਲਏ ਸੀ, ਭੁੱਖੇ ਵੀਰਾਂ ਨੂੰ ਲੰਗਰ ਛਕਾ ਦਿੱਤੇ।*

*ਰੇਲ ਰੋਕਣ ਲਈ ਜਿਹੜੀ ਅਰਦਾਸ ਕੀਤੀ, ਸੀਸ ਦੇ ਕੇ ਬਚਨ ਨਿਭਾ ਦਿੱਤੇ।*
*ਲਹੂ ਭਿੱਜੇ ਇਤਿਹਾਸ ਦੇ ਪੰਨਿਆਂ 'ਤੇ, ਸਦਾ ਸਦਾ ਲਈ ਨਾਮ ਲਿਖਵਾ ਦਿੱਤੇ।*

*ਸੀਸ ਝੁਕਦਾ ਸੌ ਸਾਲਾ ਸ਼ਤਾਬਦੀ 'ਤੇ, ਜਿਨ੍ਹਾਂ ਸਿੱਖੀ ਦੇ ਮਹਿਲ ਰੁਸ਼ਨਾਂ ਦਿੱਤੇ।*
*ਰੱਤ ਡੋਲ ਕੇ ਸਿੰਘਾਂ ਮਲਕੀਤ ਸਿੰਘਾ, ਗੁਰਧਾਮ ਸਦਾ ਲਈ ਅਜ਼ਾਦ ਕਰਵਾ ਦਿੱਤੇ।* ■

---

ਕਵਿਤਾ

# ਅਰਦਾਸ

*-ਸ. ਕਰਮਜੀਤ ਸਿੰਘ 'ਨੂਰ'**

*ਸੱਚੇ ਦਿਲੋਂ ਜੋ ਸੱਚੇ ਦੀ ਆਸ ਕਰਦੈ, ਸਦਾ ਓਸਦੀ ਆਸ ਨੂੰ ਫ਼ਲ ਲਗਦੈ।*
*ਕੌੜੇ ਬਚਨ ਨਹੀਂ ਕਦੇ ਕਬੂਲ ਹੁੰਦੇ, ਜਦ ਵੀ ਲਗਦੈ ਮਿਠਾਸ ਨੂੰ ਫ਼ਲ ਲਗਦੈ।*
*ਹਉਮੈਂ ਅਤੇ ਹੰਕਾਰ ਬੇਕਾਰ ਏਥੇ, ਸ਼ਰਧਾ ਅਤੇ ਵਿਸ਼ਵਾਸ ਨੂੰ ਫ਼ਲ ਲਗਦੈ।*
*ਦਾਸ ਬਣ ਕੇ ਕਰੇ ਅਰਦਾਸ ਜਿਹੜਾ, 'ਨੂਰ' ਉਹਦੀ ਅਰਦਾਸ ਨੂੰ ਫ਼ਲ ਲਗਦੈ।*

*ਮੂਹੋਂ ਬੋਲ ਕੇ ਕਰੀਏ ਅਰਦਾਸ ਜਿਹੜੀ, ਕੇਵਲ ਛੱਤ ਤੀਕਰ ਉਹਦੀ ਧੁਨੀ ਜਾਂਦੀ।*
*ਜਿਹੜੀ ਹਿਰਦੇ ਦੀ ਨਿਕਲੇ ਡੂੰਘਾਈ ਵਿੱਚੋਂ, ਉਹ ਹੈ ਧੁਰ ਦਰਗਾਹ ਵਿਚ ਸੁਣੀ ਜਾਂਦੀ।* ■

**੩/੬੧ ਗਾਰਡਨ ਕਲੋਨੀ, ਗੁਰੂ ਤੇਗ ਬਹਾਦਰ ਨਗਰ, ਜਲੰਧਰ-੧੪੪੦੧੪; ਮੋ. +੯੧੯੮੧੫੦-੨੩੯੭੦*

*ਕਵੀਸ਼ਰੀ ਵਾਰ*

# ਸਾਕਾ ਗੁਰੂ ਕਾ ਬਾਗ਼ ਅਤੇ ਸਾਕਾ ਪੰਜਾ ਸਾਹਿਬ

*-ਕਵੀਸ਼ਰ ਸਰਵਣ ਸਿੰਘ**

ਗੁਰੂ ਕੇ ਬਾਗ਼ ਅੰਦਰ
ਬੈਠੇ ਸੀ ਬੜੇ ਪਤੰਦਰ
ਕਰਦੇ ਸੀ ਮਾੜੇ ਕਾਰੇ
ਜੁਲਮ ਕਮਾਉਂਦੇ ਭਾਰੇ
ਦਿਲੋਂ ਭੁਲ ਬੈਠੇ ਗੁਰੂ ਸਤਿਕਾਰ ਨੂੰ
ਭਜਾਉਣ ਹਿੱਤ ਚੜੇ ਸੂਰਮੇ

ਬੈਠੇ ਮੱਲ ਕੇ ਜੋ ਗੁਰੂ ਦੇ ਦੁਆਰ ਨੂੰ
ਬੀ. ਟੀ. ਦੀਆਂ ਡਾਂਗਾਂ ਖਾ ਕੇ
ਸੁਰਤ ਗੁਰ ਚਰਨੀਂ ਲਾ ਕੇ
ਦਾਤਾ ਜੀ ਲਾਜ ਬਚਾਉਣੀ
ਜ਼ਿੰਦਗੀ ਹੈ ਲੇਖੇ ਲਾਉਣੀ
ਅਸੀਂ ਭਲਾ ਸਰਬੱਤ ਵਾਲਾ ਮੰਗਿਆ
ਮਹੰਤ ਸਦਾ ਕਹਿਰ ਕਰਦੇ

ਜਿਨ੍ਹਾਂ ਗੁਰੂ ਕਾ ਸਿਧਾਂਤ ਛਿੱਕੇ ਟੰਗਿਆ
ਕੁੱਟ ਕੇ ਵਾਂਗ ਚੂਰਮੇ
ਕੀਤੇ ਬੇ ਹੋਸ਼ ਸੂਰਮੇ
ਨਾਮ ਧਿਆਈ ਜਾਂਦੇ
ਡਾਂਗਾਂ ਵੀ ਖਾਈ ਜਾਂਦੇ
ਕੌਣ ਰੋਕ ਸਕੇ ਪਤੰਗਿਆਂ ਦੀ ਡਾਰ ਨੂੰ
ਭਜਾਉਣ ਹਿੱਤ. . .

ਫੜ ਕੇ ਹੱਥਕੜੀਆਂ ਲਾਈਆਂ
ਤੁਰਪੇ ਸੀ ਨਾਲ ਸਿਪਾਹੀਆਂ
ਅਟਕ ਨੂੰ ਲੈ ਕੇ ਜਾਣਾ
ਪਾਣੀ ਨਾ ਮਿਲੇਗਾ ਖਾਣਾ
ਜੁਲਮ ਕਰਨ ਤੋਂ ਨਾ ਗੋਰਾ ਰਤਾ ਸੰਗਿਆ
ਮਹੰਤ ਸਦਾ. . .

ਫੜ੍ਹਕੇ ਫਿਰ ਚਾੜੇ ਰੇਲੇ
ਹੋਣੇ ਨਾ ਮੁੜਕੇ ਮੇਲੇ
ਕਰਮ ਪ੍ਰਤਾਪ ਸਿੰਘ ਜੋ
ਝਲਦੇ ਸੰਤਾਪ ਸਿੰਘ ਜੋ
ਰੋਕ ਦੇਣਾ ਜਿਨ੍ਹਾਂ ਗੱਡੀ ਰਫਤਾਰ ਨੂੰ
ਭਜਾਉਣ ਹਿੱਤ. . .

ਪਹੁੰਚੇ ਸਟੇਸ਼ਨ ਜਾ ਕੇ
ਕਹਿੰਦੇ ਸੀ ਇੰਝ ਸੁਣਾ ਕੇ
ਆਪਾਂ ਪ੍ਰਸ਼ਾਦ ਛਕਾਉਣਾ
ਵੀਰਾਂ ਦਾ ਦਰਸ਼ਨ ਪਾਉਣਾ
ਤੂੰ ਵੀ ਭਾਰਤੀ ਏ ਵੀਰਾ ਮੇਰੇ ਚੰਗਿਆ
ਮਹੰਤ ਸਦਾ. . .

ਕਹਿੰਦਾ ਸਟੇਸ਼ਨ ਬਾਬੂ
ਗੱਡੀ ਨਹੀਂ ਆਉਣੀ ਕਾਬੂ
ਐਵੇ ਨਾ ਰੌਲਾ ਪਾਉ
ਭਾਂਡੇ ਚੁੱਕ ਘਰ ਨੂੰ ਜਾਉ
ਕਾਹਤੋਂ ਝਲਦੇ ਹੋ ਪਿੰਡੇ ਉਤੇ ਮਾਰ ਨੂੰ
ਭਜਾਉਣ ਹਿੱਤ. . .

ਆਖਰ ਲਾ ਲਈ ਸਮਾਧੀ

*ਸ਼ਾਮ ਨਗਰ, ਬਲਾਕ ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ. +੯੧੯੮੭੬੭-੪੫੭੧੭

ਸੂਰਿਆਂ ਕਸਮ ਵੀ ਖਾਧੀ
ਪਟੜੀ 'ਤੇ ਆਸਣ ਲਾਇਆ
ਇੰਜਣ ਵੀ ਵਧਦਾ ਆਇਆ
ਸਰੀਰ ਉੱਡਿਆ ਤੇ ਪਾਣੀ ਵੀ ਨਾ ਮੰਗਿਆ
ਮਹੰਤ ਸਦਾ. . .

ਲੈ ਕੇ ਸਿੰਘ ਬੈਠੇ ਟੇਕਾਂ
ਲੱਗੀਆਂ ਫਿਰ ਕੱਸ ਬਰੇਕਾਂ
ਗੱਡੀ ਨਾ ਅੱਗੇ ਚੱਲੇ
ਸੇਵਾ ਨੂੰ ਮਾਰਨ ਹੱਲੇ
ਖੁਸ਼ ਕਰਨਾ ਹੈ ਸਿਰ ਦੇ ਕੇ ਯਾਰ ਨੂੰ
ਭਜਾਉਣ ਹਿੱਤ. . .

ਦੋਵੇਂ ਸਿੰਘ ਹੋਏ ਸ਼ਹੀਦ
ਦੁਨੀਆ ਸੀ ਬਣੀ ਮੁਰੀਦ
ਬਾਣੀ ਜੋ ਸਰਵਣ ਕਰਦੇ
ਮਰਨੋਂ ਨਾ ਰਤਾ ਵੀ ਡਰਦੇ
ਮਨ ਸਦਾ ਹੀ ਪ੍ਰੇਮ ਵਿਚ ਰੰਗਿਆ
ਮਹੰਤ ਸਦਾ ਕਹਿਰ ਕਰਦੇ
ਜਿਨਾਂ ਗੁਰੂ ਕਾ ਸਿਧਾਂਤ ਛਿੱਕੇ ਟੰਗਿਆ

■

## ਗੁਰਦੁਆਰਾ ਅਚਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਅਚਲ ਸਾਹਿਬ, ਪਿੰਡ ਸਲੋ ਚਾਹਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੧ ਮਈ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੬੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ। ਅੰਮ੍ਰਿਤ-ਸੰਚਾਰ ਸਮਾਗਮ ਦੀ ਸਫਲਤਾ ਲਈ ਇਲਾਕੇ ਦੇ ਨਗਰਾਂ ਵਿਚ ਗੁਰਮਤਿ ਪ੍ਰਚਾਰ ਕੀਤਾ ਗਿਆ ਜਿਸ ਵਿਚ ਭਾਈ ਸਿਮਰਨਜੀਤ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਬਲਬੀਰ ਸਿੰਘ, ਭਾਈ ਗੁਰਪਿੰਦਰ ਸਿੰਘ ਪ੍ਰਚਾਰਕ ਸਾਹਿਬਾਨ ਅਤੇ ਕਵੀਸ਼ਰ ਭਾਈ ਤਰਸੇਮ ਸਿੰਘ ਦਾ ਵਿਸ਼ੇਸ਼ ਸਹਿਯੋਗ ਰਿਹਾ। ਇਸ ਅੰਮ੍ਰਿਤ-ਸੰਚਾਰ ਵਿਚ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰਨ ਵਾਲੇ ਅੰਮ੍ਰਿਤ-ਅਭਿਲਾਖੀਆਂ ਨੂੰ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ, ਅੰਤ੍ਰਿੰਗ ਕਮੇਟੀ ਵੱਲੋਂ ਮੁਬਾਰਕਬਾਦ ਦਿੱਤੀ ਗਈ।




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੰਦੀ ਸਿੰਘਾਂ ਦੀ ਰਿਹਾਈ ਸਬੰਧੀ ੧੨ ਸਤੰਬਰ ਤੋਂ ਸੰਘਰਸ਼ ਦਾ ਐਲਾਨ

ਸ੍ਰੀ ਅੰਮ੍ਰਿਤਸਰ, ੨ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੰਦੀ ਸਿੰਘਾਂ ਦੀ ਰਿਹਾਈ ਨੂੰ ਲੈ ਕੇ ਸਿੱਖ ਜਥੇਬੰਦੀਆਂ ਅਤੇ ਪੰਥ ਦਰਦੀਆਂ ਦੇ ਸਹਿਯੋਗ ਨਾਲ ਇਕ ਵਿਸ਼ਾਲ ਜਨਤਕ ਲਹਿਰ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਸੰਬੰਧੀ ਅਰੰਭੇ ਜਾਣ ਵਾਲੇ ਸੰਘਰਸ਼ ਦੀ ਸ਼ੁਰੂਆਤ ੧੨ ਸਤੰਬਰ, ੨੦੨੨ ਤੋਂ ਕੀਤੀ ਜਾਵੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੂਹ ਮੈਂਬਰਾਂ ਦੀ ਅੱਜ ਹੋਈ ਇਕੱਤਰਤਾ ਵਿਚ ਬੰਦੀ ਸਿੰਘਾਂ ਦੀ ਰਿਹਾਈ ਨੂੰ ਲੈ ਕੇ ਅਹਿਮ ਮਤੇ ਪਾਸ ਕੀਤੇ ਗਏ, ਜਿਸ ਤਹਿਤ ਸੰਘਰਸ਼ ਅੱਗੇ ਵਧਾਇਆ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ 'ਚ ਹੋਏ ਇਸ ਪੰਥਕ ਇਕੱਠ ਵਿਚ ਵੱਖ-ਵੱਖ ਬੁਲਾਰਿਆਂ ਨੇ ਬੰਦੀ ਸਿੰਘਾਂ ਦੇ ਮੁੱਦੇ ਸੰਬੰਧੀ ਸਰਕਾਰਾਂ ਦੀ ਉਦਾਸੀਨਤਾ 'ਤੇ ਗਹਿਰੀ ਚਿੰਤਾ ਪ੍ਰਗਟ ਕੀਤੀ ਅਤੇ ਭਵਿੱਖ ਵਿਚ ਲੋਕ ਲਹਿਰ ਸਿਰਜਣ ਦਾ ਸੁਝਾਅ ਦਿੱਤਾ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਆਪਣੇ ਸੰਬੋਧਨ ਦੌਰਾਨ ਬੀਤੇ ਸਮੇਂ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੰਦੀ ਸਿੰਘਾਂ ਦੀ ਰਿਹਾਈ ਲਈ ਕੀਤੇ ਕਾਰਜਾਂ ਦਾ ਵਿਸਥਾਰ ਦਿੰਦਿਆਂ ਸਰਕਾਰਾਂ ਦੇ ਅੜੀਅਲ ਰਵੱਈਏ ਦੀ ਕਰੜੀ ਨਿੰਦਾ ਕੀਤੀ ਅਤੇ ਹਾਜ਼ਰ ਮੈਂਬਰਾਂ ਦੇ ਸੁਝਾਅ ਅਨੁਸਾਰ ਭਵਿੱਖੀ ਸੰਘਰਸ਼ ਨੂੰ ਲੈ ਕੇ ਮਤੇ ਪੇਸ਼ ਕੀਤੇ, ਜਿਸ ਨੂੰ ਮੈਂਬਰਾਂ ਨੇ ਸਰਬਸਹਿਮਤੀ ਨਾਲ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨ ਕੀਤਾ। ਐਡਵੋਕੇਟ ਧਾਮੀ ਵੱਲੋਂ ਇਸ ਸੰਬੰਧੀ ਪੇਸ਼ ਮਤੇ ਵਿਚ ਪ੍ਰਵਾਨ ਹੋਇਆ ਕਿ ੧੨ ਸਤੰਬਰ, ੨੦੨੨ ਈ. ਨੂੰ ਪੰਜਾਬ, ਹਰਿਆਣਾ ਅਤੇ ਚੰਡੀਗੜ੍ਹ ਵਿਚ ਡਿਪਟੀ ਕਮਿਸ਼ਨਰਾਂ ਅਤੇ ਯੂਟੀ ਪ੍ਰਸ਼ਾਸਨ ਦੇ ਦਫ਼ਤਰਾਂ ਬਾਹਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਨੇ ਲਗਾਏ ਜਾਣਗੇ। ਇਸ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਕਾਲੇ ਚੋਲੇ ਅਤੇ ਜ਼ੰਜੀਰਾਂ ਪਾ ਕੇ ਸਰਕਾਰਾਂ ਦੇ ਰਵੱਈਏ ਵਿਰੁੱਧ ਰੋਸ ਪ੍ਰਗਟ ਕਰਨਗੇ। ਇਸ ਦੇ ਨਾਲ ਹੀ ਲੋਕ ਲਹਿਰ ਸਿਰਜਣ ਲਈ ਦਸਤਖ਼ਤੀ ਮੁਹਿੰਮ ਵਿੱਢੀ ਜਾਵੇਗੀ, ਜਿਸ ਤਹਿਤ ਇਤਿਹਾਸਿਕ ਗੁਰ-ਅਸਥਾਨਾਂ, ਸ਼ਹਿਰਾਂ ਦੇ ਮੁੱਖ ਸਥਾਨਾਂ, ਕਸਬਿਆਂ ਅਤੇ ਪਿੰਡਾਂ ਅੰਦਰ ਜਾ ਕੇ ਸੰਗਤ ਤੋਂ ਫਾਰਮ ਭਰਵਾਏ ਜਾਣਗੇ। ਮਤੇ ਅਨੁਸਾਰ ਸ਼ਹਿਰਾਂ ਦੇ ਅਹਿਮ ਚੌਂਕਾਂ ਵਿਚ ਬੰਦੀ ਸਿੰਘਾਂ ਦੀ ਰਿਹਾਈ ਸੰਬੰਧੀ ਫਲੈਕਸ ਬੋਰਡ ਲਗਾ ਕੇ ਕਾਊਂਟਰ ਸਥਾਪਿਤ ਕੀਤੇ ਜਾਣਗੇ,

ਜਿੱਥੇ ਆਵਾਜਾਈ ਵਾਲੇ ਲੋਕ ਦਸਤਖ਼ਤੀ ਮੁਹਿੰਮ ਵਿਚ ਸ਼ਾਮਲ ਹੋ ਸਕਣਗੇ। ਇਸ ਰੋਸ ਦੇ ਅਗਲੇ ਪੜਾਅ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੂਹ ਮੈਂਬਰ ਸੰਯੁਕਤ ਰੂਪ ਵਿਚ ਪੰਜਾਬ ਦੇ ਗਵਰਨਰ ਨੂੰ ਮਿਲ ਕੇ ਦਸਤਖ਼ਤ ਕੀਤੇ ਫਾਰਮ ਅਤੇ ਮੰਗ ਪੱਤਰ ਸੌਂਪਣਗੇ।

ਇਕੱਤਰਤਾ ਮੌਕੇ ਬੰਦੀ ਸਿੰਘਾਂ ਦੀ ਰਿਹਾਈ ਲਈ ਕਾਨੂੰਨੀ ਚਾਰਾਜੋਈ ਵਾਸਤੇ ਸੇਵਾਮੁਕਤ ਸਿੱਖ ਜੱਜਾਂ, ਸੀਨੀਅਰ ਸਿੱਖ ਵਕੀਲਾਂ ਅਤੇ ਸਿੱਖ ਪੰਥ ਦੇ ਵਿਦਵਾਨਾਂ ਦੀ ਇਕ ਵਿਸ਼ੇਸ਼ ਮੀਟਿੰਗ ਬੁਲਾ ਕੇ ਰਾਏ ਲੈਣ ਦਾ ਵੀ ਫੈਸਲਾ ਕੀਤਾ ਗਿਆ, ਤਾਂ ਜੋ ਇਸ ਸਬੰਧੀ ਕਾਨੂੰਨੀ ਕਾਰਵਾਈ ਅਤੇ ਸਰਕਾਰਾਂ ਨਾਲ ਲਿਖਾ ਪੜ੍ਹੀ ਵਿਚ ਮਾਹਿਰਾਂ ਦਾ ਸਹਿਯੋਗ ਲਿਆ ਜਾ ਸਕੇ।

ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੇ ਇਜਲਾਸ ਵਿਚ ਘੱਟਗਿਣਤੀ ਦਰਜੇ ਨੂੰ ਸੂਬਿਆਂ ਦੇ ਆਧਾਰ ’ਤੇ ਨਿਰਧਾਰਤ ਕਰਨ ਲਈ ਸੁਪਰੀਮ ਕੋਰਟ ਅੰਦਰ ਇਕ ਵਿਅਕਤੀ ਵੱਲੋਂ ਪਾਈ ਗਈ ਪਟੀਸ਼ਨ ਖਿਲਾਫ ਪੂਰੀ ਸ਼ਕਤੀ ਨਾਲ ਨਜਿੱਠਣ ਦਾ ਵੀ ਐਲਾਨ ਕੀਤਾ ਗਿਆ। ਇਸ ਨੂੰ ਲੈ ਕੇ ਕਾਨੂੰਨੀ ਅਤੇ ਹੋਰ ਪੱਖਾਂ ਤੋਂ ਸ਼ਿੱਦਤ ਨਾਲ ਕਾਰਵਾਈ ਕਰਨ ਦੀ ਵਚਨਬੱਧਤਾ ਪ੍ਰਗਟਾਈ ਗਈ। ਇਸ ਮਤੇ ਵਿਚ ਭਾਰਤ ਸਰਕਾਰ ਨੂੰ ਘੱਟਗਿਣਤੀਆਂ ਦੇ ਹੱਕ ਹਕੂਕ ਮਾਰਨ ਵਾਲੀ ਪਟੀਸ਼ਨ ਵਿਰੁੱਧ ਘੱਟਗਿਣਤੀ ਕੌਮਾਂ ਦਾ ਪੱਖ ਮਜ਼ਬੂਤ ਕਰਨ ਅਤੇ ਕਾਨੂੰਨੀ ਪੱਖ ਤੋਂ ਤਰਜਮਾਨੀ ਕਰਨ ਦੀ ਅਪੀਲ ਵੀ ਕੀਤੀ ਗਈ।

ਇਕੱਤਰਤਾ ਦੌਰਾਨ ਧਰਮਾਂ ਦੇ ਸਿਧਾਂਤਾਂ ਅਤੇ ਧਰਮ ਅਸਥਾਨਾਂ ’ਤੇ ਹੋ ਰਹੇ ਹਮਲਿਆਂ ਦੀ ਵੀ ਨਿੰਦਾ ਕੀਤੀ ਗਈ ਅਤੇ ਤਰਨ ਤਾਰਨ ਨੇੜੇ ਇਸਾਈ ਧਰਮ ਦੇ ਚਰਚ ਵਿਖੇ ਭੰਨ ਤੋੜ ਨੂੰ ਵੀ ਮੰਦਭਾਗਾ ਕਰਾਰ ਦਿੱਤਾ ਗਿਆ ਹੈ।

ਇਕੱਤਰਤਾ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਸ. ਸਰਵਨ ਸਿੰਘ ਕੁਲਾਰ, ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਰਜਿੰਦਰ ਸਿੰਘ ਮਹਿਤਾ, ਸ. ਅਮਰੀਕ ਸਿੰਘ ਸ਼ਾਹਪੁਰ, ਬੀਬੀ ਕਿਰਨਜੋਤ ਕੌਰ, ਭਾਈ ਅਮਰਜੀਤ ਸਿੰਘ ਚਾਵਲਾ, ਸ. ਮਿੱਠੂ ਸਿੰਘ ਕਾਹਨੇਕੇ, ਭਾਈ ਮਨਜੀਤ ਸਿੰਘ, ਸ. ਕੁਲਵੰਤ ਸਿੰਘ ਮੰਨਣ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਭਾਈ ਰਾਮ ਸਿੰਘ, ਸ. ਸਰਬੰਸ ਸਿੰਘ ਮਾਣਕੀ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ ਨੇ ਵੀ ਵਿਚਾਰ ਪੇਸ਼ ਕੀਤੇ।

ਇਕੱਤਰਤਾ ’ਚ ਹਾਜ਼ਰ ਰਹੇ ਮੈਂਬਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰਾਂ ਦੀ ਪੰਥਕ ਇਕੱਤਰਤਾ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਹਰਜਾਪ

ਸਿੰਘ ਸੁਲਤਾਨਵਿੰਡ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਜੋਧ ਸਿੰਘ ਸਮਰਾ, ਬੀਬੀ ਗੁਰਪ੍ਰੀਤ ਕੌਰ, ਬਾਬਾ ਗੁਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਸ. ਅਮਰੀਕ ਸਿੰਘ ਜਤੈਨਪੁਰ, ਸ. ਹਰਭਜਨ ਸਿੰਘ ਮਸਾਣਾਂ, ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਬੀਬੀ ਕਿਰਨਵੀਰ ਕੌਰ, ਸ. ਨਵਤੇਜ ਸਿੰਘ ਕਾਉਣੀ, ਸ. ਕੌਰ ਸਿੰਘ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਬਲਵਿੰਦਰ ਸਿੰਘ ਭੰਮਾਂ ਲੰਡਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਗੁਰਮੀਤ ਸਿੰਘ ਬੂਹ, ਬੀਬੀ ਗੁਰਿੰਦਰ ਕੌਰ, ਸ. ਸ਼ੇਰ ਸਿੰਘ ਮੰਡਵਾਲਾ, ਸ. ਸੁਰਜੀਤ ਸਿੰਘ ਰਾਏਪੁਰ, ਮਾਸਟਰ ਮਿੱਠੂ ਸਿੰਘ ਕਾਹਨੇਕੇ, ਬਾਬਾ ਬੂਟਾ ਸਿੰਘ, ਸ. ਮਲਕੀਤ ਸਿੰਘ ਚੰਗਾਲ, ਸ. ਪਰਮਜੀਤ ਸਿੰਘ ਖਾਲਸਾ, ਸ. ਬਲਦੇਵ ਸਿੰਘ ਚੂੰਗਾ, ਸ. ਜੈਪਾਲ ਸਿੰਘ ਮੰਡੀਆਂ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਦੇਵ ਸਿੰਘ ਰੋਗਲਾ, ਸ. ਨਿਰਮਲ ਸਿੰਘ ਹਰਿਆਉ, ਬੀਬੀ ਹਰਦੀਪ ਕੌਰ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਰਨੈਲ ਸਿੰਘ, ਸ. ਜਸਮੇਲ ਸਿੰਘ ਲਾਛੜੂ, ਸ. ਨਿਰਮੈਲ ਸਿੰਘ ਜੌਲਾਂ, ਸ. ਅਵਤਾਰ ਸਿੰਘ ਰਿਆ, ਸ. ਰਵਿੰਦਰ ਸਿੰਘ ਖਾਲਸਾ, ਸ. ਦਵਿੰਦਰ ਸਿੰਘ ਖੱਟੜਾ, ਸ. ਰਘਬੀਰ ਸਿੰਘ ਸਹਾਰਨ ਮਾਜਰਾ, ਸ. ਚਰਨ ਸਿੰਘ ਆਲਮਗੀਰ, ਸ. ਜਗਜੀਤ ਸਿੰਘ ਤਲਵੰਡੀ, ਭਾਈ ਗੁਰਚਰਨ ਸਿੰਘ ਗਰੇਵਾਲ, ਸ. ਜਸਵੰਤ ਸਿੰਘ ਪੁੜੈਣ, ਸ. ਕੇਵਲ ਸਿੰਘ ਬਾਦਲ, ਬੀਬੀ ਰਜਿੰਦਰ ਕੌਰ, ਸ. ਰਣਜੀਤ ਸਿੰਘ ਮੰਗਲੀ, ਸ. ਸਰਬੰਸ ਸਿੰਘ ਮਾਣਕੀ, ਬੀਬੀ ਦਵਿੰਦਰ ਕੌਰ ਕਾਲੜਾ, ਸ. ਕੁਲਵੰਤ ਸਿੰਘ ਮੰਨਣ, ਸ. ਰਣਜੀਤ ਸਿੰਘ ਕਾਹਲੋਂ, ਬੀਬੀ ਗੁਰਮੀਤ ਕੌਰ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਜਿੰਦਰ ਸਿੰਘ ਮਹਿਤਾ, ਬੀਬੀ ਕਿਰਨਜੋਤ ਕੌਰ, ਬੀਬੀ ਬਲਵਿੰਦਰ ਕੌਰ ਲੋਪੋਕੇ, ਬੀਬੀ ਸਵਰਨ ਕੌਰ ਤੇੜਾ, ਸ. ਬਿਕਰਮਜੀਤ ਸਿੰਘ ਕੋਟਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਸੁਰਜੀਤ ਸਿੰਘ ਤੁਗਲਵਾਲਾ, ਸ. ਗੁਰਨਾਮ ਸਿੰਘ, ਸ. ਅਮਰੀਕ ਸਿੰਘ ਸ਼ਾਹਪੁਰ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਭਾਈ ਰਾਮ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸ. ਰਾਮਪਾਲ ਸਿੰਘ, ਸ. ਪ੍ਰਿਤਪਾਲ ਸਿੰਘ, ਸ. ਮਨਜੀਤ ਸਿੰਘ ਬੱਪੀਆਣਾ, ਸ. ਅਵਤਾਰ ਸਿੰਘ ਵਣਵਾਲਾ, ਬਾਬਾ ਟੇਕ ਸਿੰਘ, ਸ. ਕੁਲਦੀਪ ਸਿੰਘ ਤੇੜਾ, ਜਥੇਦਾਰ ਤੇਜਾ ਸਿੰਘ ਕਮਾਲਪੁਰ ਸਮੇਤ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਤੇ ਸ. ਬਲਵਿੰਦਰ ਸਿੰਘ ਕਾਹਲਵਾਂ ਆਦਿ ਹਾਜ਼ਰ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੯ ਫਰਵਰੀ, ੨੦੨੨ ਨੂੰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ, ਦੋਮਾਣਾ, ਅਖਨੂਰ, ਜੰਮੂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਦੌਰਾਨ ੫੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਮੋਗਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੦੯ ਅਪ੍ਰੈਲ, ੨੦੨੨ ਈ. ਨੂੰ ਗੁਰਦੁਆਰਾ ਨਾਨਕਸਰ ਸਾਹਿਬ, ਤਖਤੂਪੁਰਾ, ਜ਼ਿਲ੍ਹਾ ਮੋਗਾ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਦੌਰਾਨ ੫੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਅਮਰਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੭ ਅਪ੍ਰੈਲ, ੨੦੨੨ ਨੂੰ ਗੁਰਦੁਆਰਾ ਸਿੰਘ ਸਭਾ, ਪਿੰਡ ਭਦਾਸ, ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਦੌਰਾਨ ੪੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ-ਭੇਟਾ ਰਹਿਤ ਦਿੱਤੇ ਗਏ।

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੧੬ ਮਈ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੦੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ■



ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਪਾਤਸ਼ਾਹੀ ਪੰਜਵੀਂ,
ਪਿੰਡ ਘੁੱਕੇਵਾਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ



ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਪਾਤਸ਼ਾਹੀ ਨੌਵੀਂ,
ਪਿੰਡ ਘੁੱਕੇਵਾਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ